

ਸਤਿਗੁਰੂ ਜਗਜੀਤ ਸਿੰਘ ਜੀ ਅਤੇ ਪੰਡਿਤ ਜਵਾਹਰ ਲਾਲ ਨਹਿਰੂ



ਸਵਰਗੀ, ਸਿੰਘ ਸਾਹਿਬ ਹਰਭਜਨ ਸਿੰਘ ਯੋਗੀ ਜੀ ਨੂੰ ਸਨਮਾਨਤ ਕਰਦੇ ਹੋਏ।

# ਵਰਿਆਮ

ਨਵੰਬਰ-੨੦੦੪

ਜਿਲਦ-੩੦

ਅੰਕ-੧

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'



ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-ਦਫਤਰ : ੨੨੨੨੫੪੩
ਘਰ : ੨੪੫੬੨੯੯

Office Address :
Monthly WARIAM
(Punjabi)
Ladowali Road.
Opp. Central Town,
Jalandhar-144001
Ph. : 2222543 (O)
2456289 (R)


## ਵਰਿਆਮ ਦੇ ਦਰ

ਇਹ ਅੰਕ ੧੫-੦੦
ਸਲਾਨਾ ਚੰਦਾ ੧੫੦-੦੦
ਪੰਜ ਸਾਲ ਲਈ ੬੦੦-੦੦
ਜੀਵਨ ਮੈਂਬਰ ੧੫੦੦-੦੦
ਵਿਦੇਸ਼ ਲਈ ੨੫ ਪੌਂਡ ਜਾਂ ੩੫ ਡਾਲਰ ਅਮਰੀਕੀ ਹਵਾਈ ਡਾਕ ਰਾਹੀਂ
ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ

## ਦੇਹੁ ਸਜਣ ਅਸੀਸੜੀਆ

ਵਰਿਆਮ ਪੌੜੀ ਦੇ ਤੀਹਵੇਂ ਡੰਡੇ ਤੇ ਪੈਰ ਧਰ ਗਿਆ ਹੈ
ਪਿਛਲੇ ਉਨੱਤੀ ਡੰਡਿਆਂ ਦਾ ਸਰੂਪ ਅਤੇ ਕਹਾਣੀ ਪ੍ਰਤੱਖ ਦਿਸਦੀ ਪਈ ਹੈ
ਮਿਤਰ ਲੋਕ ਕਹਿੰਦੇ ਹਨ ਇਹ ਸੰਘਰਸ਼ ਦੀ ਕਹਾਣੀ ਹੈ ਇਹ ਕੁਰਬਾਨੀ ਹੈ ਅਤੇ ਹੋਰ ਬਹੁਤ ਕੁਝ
ਅਸੀਂ ਕਹਿਣੇ ਹਾਂ ਸਾਨੂੰ ਪਤਾ ਹੀ ਨਹੀਂ ਸੀ
ਕਿ ਅਸੀਂ ਕੋਈ ਸੰਘਰਸ਼ ਕਰ ਰਹੇ ਹਾਂ ਜਾਂ ਕੁਰਬਾਨੀ ਜਾਂ ਹੋਰ ਕੁਝ
ਅਸੀਂ ਤਾਂ ਲਗੇ ਰਹੇ ਬੇਨਿਆਜ਼ੀ ਵਿਚ ਜਾਂ ਬੇ ਸਮਝੀ ਵਿਚ
ਜਾਂ ਸਾਨੂੰ ਕੁਝ ਹੋਰ ਆਉਂਦਾ ਹੀ ਨਹੀਂ ਸੀ
ਸਭ ਕੁਛ ਸੀਖਾ ਹਮ ਨੇ ਨਾ ਸੀਖੀ ਹੁਸ਼ਿਆਰੀ
ਲਕਸ਼ਮੀ ਦੀ ਪੂਜਾ ਹੋ ਨਹੀਂ ਸਕੀ ਉਹ ਵੀ ਰੁੱਸੀ ਰਹੀ ਹੈ
ਸਰਸਵਤੀ ਸਾਨੂੰ ਮੋਹੰਦੀ ਰਹੀ ਹੈ।
ਸੁੰਦਰ ਹੈ ਅਨੰਦ ਦਾਤੀ ਹੈ
ਏਸੇ ਅਨੰਦ ਵਿਚ ਹੀ ਉਮਰ ਬੀਤ ਗਈ ਹੈ
ਦੇਹੁ ਸਜਣ ਅਸੀਸੜੀਆ

## ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ

ਸਤਿਗੁਰੂ ਜਗਜੀਤ ਸਿੰਘ ਜੀ
ਚੌਰਾਸੀਵਾਂ ਸਾਲ ਸੰਪੂਰਨ ਕਰ ਰਹੇ ਹਨ
ਓਹਨਾਂ ਕਿਹਾ ਹੈ ਕਿ ਮੇਰਾ ਸਰੀਰ ਢਿਲਾ ਹੋਇਆ
ਤਾਂ ਸਾਧ ਸੰਗਤ ਨੇ ਬਹੁਤ ਭਜਨ ਬੰਦਗੀ ਤੇ ਅਰਦਾਸਾਂ ਕੀਤੀਆਂ ਹਨ
ਜਿਸ ਦਾ ਮੈਨੂੰ ਬਹੁਤ ਲਾਭ ਪੁੱਜਾ ਹੈ
ਤੁਮ ਜੀਓ ਹਜਾਰੋਂ ਸਾਲ
ਹਰ ਸਾਲ ਕੇ ਦਿਨ ਹੋਂ ਪਚਾਸ ਹਜ਼ਾਰ
ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ
ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ
ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ
ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ
ਤੂੰ ਗੁਰੁ ਪਿਤਾ ਤੂੰਹੈ ਗੁਰੁ ਮਾਤਾ
ਤੂੰ ਗੁਰ ਬੰਧਪੁ ਮੇਰਾ ਸਖਾ ਸਖਾਇ
ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ
ਸਾ ਬਿਧਿ ਤੁਮ ਹਰਿ ਜਾਣਹੁ ਆਪੇ
ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ
ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ

# ਭੈਣੀ ਸਾਹਿਬ ਵਿਚ ਐਸਟਰੋ ਟਰਫ

ਕਈ ਵਾਰ ਨਾ ਅਸੰਭਵ ਕਾਰਜ ਸੰਭਵ ਹੋ ਜਾਂਦੇ ਹਨ। ਸ੍ਰੀ ਭੈਣੀ ਸਾਹਿਬ ਦਾ ਇਲਾਕਾ ਕਿਸੇ ਸਮੇਂ ਰੇਤਲੇ ਟਿੱਬਿਆਂ ਦਾ ਇਲਾਕਾ ਹੁੰਦਾ ਸੀ ਅਤੇ ਮੂੰਗਫਲੀ ਇਥੋਂ ਦੀ ਜ਼ਮੀਨ ਪੈਦਾ ਕਰਦੀ ਸੀ। ਉਂਜ ਤਾਂ ਇਤਿਹਾਸ ਵਿਚ ਇਨਕਲਾਬ ਲਿਆਉਣ ਦਾ ਕਾਰਜ ਵੀ ਇਸ ਪਸਿਤੇ ਇਲਾਕੇ ਨੇ ਕੀਤਾ। ਜਦੋਂ ਭਾਰਤ ਦੇਸ਼ ਗੁਲਾਮੀ ਦੀ ਗੂਹੜੀ ਨੀਂਦ ਵਿਚ ਸੁੱਤਾ ਸੀ ਤਾਂ ਆਜ਼ਾਦੀ ਦੀ ਕੂਕ ਵੀ ਇਨ੍ਹਾਂ ਟਿੱਬਿਆਂ ਵਿਚੋਂ ਹੀ ਉੱਠੀ ਸੀ। ਜਦੋਂ ਐਸ਼ੋ ਇਸ਼ਰਤ, ਮਾਸ, ਸ਼ਰਾਬ, ਨਾਚ ਤੇ ਨਸ਼ਿਆਂ ਵਿਚ ਪੰਜਾਬ ਗ੍ਰਸਤ ਸੀ ਤਾਂ ਭੈਣੀ ਦੇ ਟਿੱਬਿਆਂ 'ਚੋਂ ਪਵਿਤਰਤਾ, ਸੰਜਮ, ਸਿਮਰਨ, ਸਾਦਗੀ ਅਤੇ ਸੰਤੋਖ ਦਾ ਨਾਦ ਗੂੰਜਿਆ ਸੀ। ਇਨ੍ਹਾਂ ਭੈਣੀ ਦੇ ਟਿੱਬਿਆਂ ਵਿਚੋਂ ਹੀ ਇਕ ਕਾਲੀ ਬੋਲੀ ਬਰਫ ਠੰਡੀ ਰਾਤ ਨੂੰ ਕਿ ਗੱਡਾ ਤੁਰਿਆ ਸੀ ਜਿਸ ਦੇ ਮੁਸਾਫਿਰ ਦੇ ਵਾਪਿਸ ਆਉਣ ਦੀ ਉਡੀਕ ਅਜੇ ਤੱਕ ਮੁੱਕੀ ਨਹੀਂ। ਇਨ੍ਹਾਂ ਰੇਤਲੇ ਟਿੱਬਿਆਂ ਵਿਚ ਜਿਹੜਾ ਬੀਜ ਸਤਿਗੁਰੂ ਰਾਮ ਸਿੰਘ ਬੀਜ ਗਏ ਸਨ ਉਹ ਫਲ-ਫੁਲ ਕੇ ਵੱਡਾ ਦਰਖ਼ਤ ਬਣ ਚੁੱਕਾ ਹੈ। ਇਨ੍ਹਾਂ ਟਿੱਬਿਆਂ ਵਿਚ ਹੀ ਜਿਵੇਂ ਪਾਠ ਨਾਮ ਸਿਮਰਨ ਦੀਆਂ ਵਰਨੀਆਂ ਹਵਨ ਯੱਗ ਹੋਏ ਹਨ ਉਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ। ਭੈਣੀ ਸਾਹਿਬ ਦੀ ਧਰਤੀ ਦਾ ਕਣ-ਕਣ ਇਤਿਹਾਸ ਦੀਆਂ ਕਹਾਣੀਆਂ ਨਾਲ ਲਬਾ ਲਬ ਹੈ। ਕਲਾਕਾਰ ਠੀਕ ਹੀ ਗਾਉਂਦੇ ਹਨ, "ਲੱਖ ਵਾਰੀ ਪ੍ਰਨਾਮ ਕਰਾਂ, ਨੀ ਧਰਤੀ ਭੈਣੀ ਸਾਹਿਬ ਦੀਏ"।

ਇਸ ਅਹਿਮ ਇਤਿਹਾਸਕ ਮਹੱਤਤਾ ਵਾਲੇ ਪਿੰਡ ਅਤੇ ਇਲਾਕੇ ਨੂੰ ਅਸਾਂ ਆਪਣੀਆਂ ਅੱਖਾਂ ਨਾਲ ਰੇਤਲੇ ਟਿੱਬਿਆਂ ਦੇ ਰੂਪ ਵਿਚ ਦੇਖਿਆ ਹੈ। ਅਸੀਂ ਆਪ ਵੇਖਿਆ ਅਤੇ ਮਾਣਿਆ ਹੈ ਕਿ ਲੱਖਾਂ ਦੀ ਤਾਦਾਦ ਵਿਚ ਸੰਗਤ ਤੰਬੂਆਂ ਵਿਚ ਜਾਂ ਖੂਹਾਂ ਖੇਤਾਂ ਟਿੱਬਿਆਂ ਤੇ ਹੀ ਰਾਤਾਂ ਗੁਜ਼ਾਰ ਕੇ ਗੁਰੂ ਦਰਸ਼ਨਾਂ ਅਤੇ ਮੇਲਿਆਂ ਦਾ ਰੰਗ ਮਾਣਦੀ ਰਹੀ ਹੈ।

ਸੰਨ ੧੯੫੯ ਦੇ ਸਤੰਬਰ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੀ ਪਾਵਨ ਪਵਿੱਤਰ ਗੱਦੀ ਤੇ ਸੁਸ਼ੋਭਿਤ ਹੋਏ। ਉਸ ਪਿੱਛੋਂ ਦਾ ਹਾਲ ਵਰਨਣ ਕੀਤਾ ਜਾਵੇ ਤਾਂ ਵੱਡਾ ਗ੍ਰੰਥ ਜਾਂ ਗ੍ਰੰਥਾਂ ਦੀ ਲੜੀ ਬਣ ਜਾਵੇਗੀ। ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ 'ਤੇ ਆਪਣੇ ਪਰਾਇਆਂ ਵਿਚ ਹਰ ਥਾਂ ਨਾਮਧਾਰੀ ਪੰਥ ਦਾ ਗੌਰਵ ਵਧਿਆ ਹੈ। ਖੁਦ ਸਤਿਗੁਰੂ ਜਗਜੀਤ ਸਿੰਘ ਜੀ ਯੂ. ਐਨ.ਓ. ਦੇ ਮੰਚ ਤੱਕ ਆਪਣੀ ਮਿਹਰ ਛਾਪ ਲਾ ਆਏ ਹਨ। ਹੁਣ ਭੈਣੀ ਸਾਹਿਬ ਪਿੰਡ ਨਹੀਂ ਮਾਡਰਨ ਸ਼ਹਿਰ ਲੱਗਣ ਲੱਗ ਪਿਆ ਹੈ। ਜਦੋਂ ਜਾਵੋ ਅੱਗੇ ਤੋਂ ਹੋਰ ਬਦਲਿਆ ਹੋਇਆ ਹੁੰਦਾ ਹੈ। ਜਿਨਾਂ ਵਿਕਾਸ ਹੁੰਦਾ ਹੈ ਸੰਗਤਾਂ/ਲੋਕਾਂ ਦੀ ਗਿਣਤੀ ਹੋਰ ਵੱਧ ਜਾਂਦੀ ਹੈ।

ਇਸ ਵਾਰ ਜੋ ਮਾਅਰਕਾ ਵੱਜਾ ਹੈ ਉਹ ਹੀ ਹੈ ਅਸੰਭਵ ਗੱਲ ਨੂੰ ਸੰਭਵ ਕਰਕੇ ਪ੍ਰਤੱਖ ਰੂਪ ਵਿਚ ਮੂਰਤੀਮਾਨ ਕਰਨਾ। ਉਹ ਹੈ ਭੈਣੀ ਸਾਹਿਬ ਦੇ ਰੇਤ ਦੇ ਟਿੱਬਿਆਂ ਵਿਚ ਹਾਕੀ ਖੇਡਣ ਵਾਸਤੇ ਐਸਟਰੋ ਟਰਫ (ਨਕਲੀ ਮੈਦਾਨ) ਵਛਾਉਣਾ) ਇਹ ਐਸਟੋ ਟਰਫੀ ਬਹੁਤ ਮਹਿੰਗੀ ਕਰੋੜਾਂ ਰੁਪਏ ਦੀ ਲਾਗਤ ਵਾਲੀ ਹੁੰਦੀ ਹੈ ਅਤੇ ਸਰਕਾਰਾਂ ਵੀ ਬਹੁਤ ਮੁਸ਼ਕਿਲ ਨਾਲ ਲਾ ਸਕੀਆਂ ਹਨ ਅਤੇ ਨਿੱਜੀ ਪ੍ਰਾਈਵੇਟ ਖੇਤਰ ਵਿਚ ਤਾਂ ਇਹ ਲੱਗੀ ਹੀ ਨਹੀਂ। ਭਾਵੇਂ ਬਹੁਤ ਸਾਰੇ ਖੇਡਾਂ ਦੇ ਅਦਾਰੇ ਹਨ ਪਰ ਉਹ ਨਹੀਂ ਲਾ ਸਕੇ। ਇਸ ਵੇਲੇ ਦੁਨੀਆਂ ਦੇ ਅਮੀਰ ਦੇਸ਼ਾਂ ਵਿਚ ਥਾਂ ਪਰ ਥਾਂ ਅਜਿਹੇ ਮੈਦਾਨ ਵਿਛਾਏ ਗਏ ਹਨ ਜਿਨ੍ਹਾਂ ਉੱਤੇ ਖੇਡ ਖੇਡ ਕੇ ਉਹ ਮੁਲਕ ਅੱਗ ਨਿਕਲ ਗਏ ਹਨ। ਸਾਡੇ ਦੇਸ਼ ਵਿਚ ਖੇਡ ਦਾ ਅਭਿਆਸ ਤਾਂ ਆਮ ਮੈਦਾਨਾਂ ਵਿਚ ਹੁੰਦਾ ਹੈ ਪਰ ਵੱਡੇ ਮੁਕਾਬਲੇ ਐਸਟਰੋ ਟਰਫਾਂ ਤੇ ਹੁੰਦੇ ਹਨ। ਸਾਡੀਆਂ ਟੀਮਾਂ ਦਾ ਰਹਿ ਜਾਣ ਦਾ ਇਕ ਵੱਡਾ ਕਾਰਨ ਸ਼ੁਰੂ ਤੋਂ ਐਸਟਰੋ ਟਰਫ 'ਤੇ ਖੇਡ ਅਭਿਆਸ ਦੀ ਘਾਟ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਮਿਹਰ ਦਾ ਇਕ ਹੋਰ ਕ੍ਰਿਸ਼ਮਾ ਹੈ ਜੋ ਇਹ ਟਰਫ ਹੁਣ ਸ੍ਰੀ ਭੈਣੀ ਸਾਹਿਬ ਵਿਚ ਸਥਾਪਤ ਹੋ ਗਈ ਹੈ। ੧੪ ਅਕਤੂਬਰ ੨੦੦੪ ਨੂੰ ਇਸ ਦਾ ਵਿਧੀਵਤ ਉਦਘਾਟਨ ਪੰਜਾਬ ਦੇ ਮੁੱਖ ਮੰਤਰੀ ਹੋਰਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਕਰਕੇ ਸਤਿਗੁਰੂ ਜੀ ਨੂੰ ਧੰਨਵਾਦ ਅਰਪਨ ਕੀਤਾ ਹੈ। ਇਸ ਮੈਦਾਨ ਦੀ ਸ੍ਰੀ ਭੈਣੀ ਸਾਹਿਬ ਵਿਚ ਸਥਾਪਤੀ ਨਿਰਸੰਦੇਹ ਨਾ ਕੇਵਲ ਨਾਮਧਾਰੀ ਹਾਕੀ ਟੀਮ ਦੀ ਖੇਡ ਵਿਚ ਸੁਧਾਰ ਲਿਆਏਗੀ ਸਗੋਂ ਇਸ ਥਾਂ 'ਤੇ ਹਾਕੀ ਦੀਆਂ ਸਰਗਰਮੀਆਂ ਵੱਧ ਜਾਣਗੀਆਂ ਅਤੇ ਸਮੁੱਚੇ ਦੇਸ਼ ਨੂੰ ਖਾਸ ਕਰ ਕੇ ਪੰਜਾਬ ਦੀ ਜੁਆਨੀ ਨੂੰ ਬਹੁਤ ਲਾਭ ਪੁੱਜੇਗਾ। ਜੇ ਕਲ ਨੂੰ ਭੈਣੀ ਸਾਹਿਬ ਵਿਚਲੇ ਟਿੱਬਿਆਂ ਦੀ ਥਾਂ ਵਿਚ ਹਵਾਈ ਅੱਡਾ ਵੀ ਬਣ ਜਾਵੇ ਤਾਂ ਇਹ ਕਿਆਸ- ਆਰਾਈ ਕੋਈ ਅਤਿ ਕਥਨੀ ਨਹੀਂ ਹੋਵੇਗੀ।

*—ਜਗਦੀਸ਼ ਸਿੰਘ*

# ਯੋਗੀ ਭਜਨ ਦਾ ਵਿਛੋੜਾ

*—ਤਰਲੋਚਨ ਸਿੰਘ*

ਸਿੱਖ ਧਰਮ ਨੂੰ ਅੰਤਰ-ਰਾਸ਼ਟਰੀ ਪ੍ਰਸਿੱਧੀ ਪ੍ਰਦਾਨ ਕਰਨ ਵਾਲੇ ਸ੍ਰੀ ਸਿੰਘ ਸਾਹਿਬ ਹਰਭਜਨ ਸਿੰਘ ਯੋਗੀ ਨਹੀਂ ਰਹੇ। ਉਹ ਇਕ ਅਤਿ ਸਨਮਾਨਯੋਗ ਅਤੇ ਵਿਲੱਖਣ ਸ਼ਖਸੀਅਤ ਦੇ ਮਾਲਕ ਸਨ ਜਿਨ੍ਹਾਂ ਨੇ ਆਪਣੀ ਮਿਹਨਤ, ਲਗਨ ਅਤੇ ਗੁਰਬਾਣੀ ਦੇ ਉੱਘੇ ਗਿਆਨ ਨਾਲ ਸਿੱਖ ਧਰਮ ਨੂੰ ਦੁਨੀਆਂ ਦੇ ਕੋਨੇ-ਕੋਨੇ 'ਚ ਪਹੁੰਚਾਇਆ।

ਜਦੋਂ ਅਮਰੀਕਾ ਵਿਚ ਸਿੱਖ ਵਾਲ ਰੱਖਣ ਤੋਂ ਕਤਰਾਉਂਦੇ ਸਨ ਅਤੇ ਸਿੱਖ ਲਿਬਾਸ ਵਿਚ ਰਹਿਣਾ ਅਜੀਬ ਲੱਗਦਾ ਸੀ ਓਦੋਂ ਉਸ ਰੁਝਾਨ ਨੂੰ ਉਹਨਾਂ ਨੇ ਸਿਰਫ਼ ਰੋਕਿਆ ਨਹੀਂ ਸਗੋਂ ਲੱਖਾਂ ਅਮਰੀਕਨ ਮਰਦਾਂ ਅਤੇ ਔਰਤਾਂ ਨੂੰ ਸਿੰਘ ਅਤੇ ਸਿੰਘਣੀਆਂ ਸਜਾਉਣ ਦਾ ਕ੍ਰਿਸ਼ਮਾ ਕੀਤਾ। ਜਦੋਂ ਪਹਿਲੀ ਵਾਰੀ ੧੯੭੦ ਵਿਚ ਅਮਰੀਕਨ ਸਿੰਘਾਂ ਦਾ ਇਹ ਜੱਥਾ ਪੰਜਾਬ ਆਇਆ ਤਾਂ ਦੁੱਧ ਚਿੱਟੇ ਲਿਬਾਸ ਵਿਚ ਸਜੇ ਸਿੰਘ ਸਿੰਘਣੀਆਂ ਨੂੰ ਵੇਖਕੇ ਲੋਕਾਂ ਨੇ ਮੂੰਹ ਵਿਚ ਉਂਗਲੀਆਂ ਪਾ ਲਈਆਂ। ਹਰ ਪਾਸੇ ਇਕ ਕ੍ਰਿਸ਼ਮਾ ਕਰਨ ਵਾਲੇ ਯੋਗੀ ਭਜਨ ਦਾ ਨਾਂ ਸੀ। ਉਹ ਕ੍ਰਿਸ਼ਮਾ ਕਰਨ ਵਾਲਾ ਯੋਗੀ ਅੱਜ ਸਾਡੇ ਵਿਚ ਨਹੀਂ ਰਿਹਾ।

ਉਹ ਸਾਥੋਂ ਹਮੇਸ਼ਾ-ਹਮੇਸ਼ਾ ਲਈ ਵਿਛੜ ਗਿਆ ਹੈ।

ਅਣਵੰਡੇ ਭਾਰਤ ਦੇ ਗੁਜਰਾਂਵਾਲਾ (ਹੁਣ ਪਾਕਿਸਤਾਨ) ਵਿਚ ਸੰਨ ੧੯੨੯ ਵਿਚ ਜਨਮੇ ਹਰਭਜਨ ਸਿੰਘ ਯੋਗੀ ਨੇ ਅੰਤਰ-ਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਕੀਤੀ ਅਤੇ ਆਪਣਾ ਨਾਂ ਦੁਨੀਆ ਦੇ ਮਹਾਨ ਅਧਿਆਤਮਕ ਮਹਾਪੁਰਸ਼ਾਂ ਵਿਚ ਸ਼ਾਮਲ ਕਰਾਇਆ। ਉਹਨਾਂ ਨੇ ਆਪਣੇ ਜੀਵਨ ਦੀ ਸ਼ੁਰੂਆਤ ਇਕ ਕਸਟਮ ਅਧਿਕਾਰੀ ਦੇ ਤੌਰ ਤੇ ਸ਼ੁਰੂ ਕੀਤੀ ਪਰ ਉਹ ਛੇਤੀ ਹੀ ਆਪਣੀ ਨੌਕਰੀ ਛੱਡ ਕੇ ਅਮਰੀਕਾ ਚੱਲੇ ਗਏ। ਓਥੇ ਉਹਨਾਂ ੧੯੮੦ ਵਿਚ ਮਨੋਵਿਗਿਆਨ ਵਿਚ ਪੀ. ਐਚ.ਡੀ. ਕੀਤੀ ਅਤੇ ਐਸਪੇਨੋਲਾ ਸ਼ਹਿਰ ਵਿਚ ਗੁਰੂ ਰਾਮ ਦਾਸ ਆਸ਼ਰਮ ਖੋਲਿਆ ਅਤੇ ਯੋਗ ਰਾਹੀਂ ਲੱਖਾਂ ਅਮਰੀਕਨਾਂ ਨੂੰ ਸਿੰਘ ਸਜਾਇਆ। ਉਹਨਾਂ ਨੇ ਸਿੱਖ ਧਰਮ ਦੇ ਪ੍ਰਚਾਰ ਲਈ ਸਾਰੇ ਯੂਰਪੀ ਦੇਸ਼ਾਂ-ਜਪਾਨ, ਰੂਸ, ਹਾਂਗ ਕਾਂਗ, ਅਸਟਰੇਲੀਆ, ਮਲੇਸ਼ੀਆ, ਦੱਖਣੀ ਅਫਰੀਕਾ, ਸਪੇਨ, ਮੈਕਸੀਕੋ ਆਦਿ ਦੇਸ਼ਾਂ ਦੇ ਵੱਡੇ ਸ਼ਹਿਰਾਂ ਵਿਚ ਆਪਣੇ ਕੇਂਦਰ ਸਥਾਪਤ ਕੀਤੇ ਜਿਨ੍ਹਾਂ ਦੀ ਗਿਣਤੀ ਇਸ ਸਮੇਂ ੩੦੦ ਤੋਂ ਵੱਧ ਹੈ। ਉਹਨਾਂ ਨੇ ਅਮਰੀਕਾ ਨੂੰ ਨਸ਼ਿਆਂ ਅਤੇ ਹੋਰ ਸਮਾਜਕ ਕੁਰੀਤੀਆਂ ਦੀ ਜਿਲ੍ਹਣ ਵਿਚੋਂ ਕੱਢ ਕੇ ਇਕ ਸੱਚੇ ਜੀਵਨ ਦੀ ਜਾਚ ਦੱਸੀ। ਪੱਛਮੀ ਸਭਿਆਤਾ ਦੀ ਮਾਰ ਹੇਠ ਆਏ ਲੋਕਾਂ ਨੂੰ ਸਿੱਖ ਧਰਮ ਵਿਚੋਂ ਰਾਹਤ ਮਿਲੀ।

ਯੋਗੀ ਹਰਭਜਨ ਸਿੰਘ ਜੀ ਨੂੰ ਸਿੱਖ ਧਰਮ ਦੇ ਸੇਵਾ ਬਦਲੇ ਸ਼੍ਰੀ ਸਿੰਘ ਸਾਹਿਬ ਦਾ ਖਿਤਾਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੧੯੭੧ ਵਿਚ ਅਤੇ 'ਭਾਈ ਸਾਹਿਬ' ਦਾ ਖਿਤਾਬ ੧੯੭੪ ਵਿਚ ਅਕਾਲ ਤਖਤ ਸਾਹਿਬ ਵੱਲੋਂ ਪ੍ਰਦਾਨ ਕੀਤਾ ਗਿਆ ਸੀ।

ਉਹਨਾਂ ਜਿਥੇ ਗੁਰਬਾਣੀ ਅਤੇ ਯੋਗਾ ਦਾ ਪ੍ਰਚਾਰ ਕਰਕੇ ਲੱਖਾਂ ਲੋਕਾਂ ਨੂੰ 'ਸਤਿਨਾਮ ਵਾਹਿਗੁਰੂ' ਦਾ ਨਾਮ ਜਪਾਇਆ ਉਥੇ ਉਹਨਾਂ ਨੇ ੩੦ ਤੋਂ ਵੱਧ ਕਿਤਾਬਾਂ ਵੀ ਲਿਖੀਆਂ ਜਿਨ੍ਹਾਂ ਰਾਹੀਂ ਗੁਰਬਾਣੀ, ਫਲਸਫਾ ਅਤੇ ਯੋਗ ਆਦਿ ਵਿਸ਼ਿਆਂ ਉੱਤੇ ਡੂੰਘੀ ਰੋਸ਼ਨੀ ਪਾਈ ਗਈ ਹੈ ਅਤੇ ਵਿਦਾਵਾਨਾਂ ਲਈ ਲਾਹੇ-ਵੰਦ ਸਾਬਤ ਹੋ ਰਹੀਆਂ ਹਨ।

ਉਹਨਾਂ ਨੇ ਆਪਣੇ ਸਿੱਖਾਂ ਨੂੰ ਕਾਰੋਬਾਰ ਦੀ ਵੀ ਜਾਚ ਸਿਖਾਈ। ਉਹਨਾਂ ਨੇ ਆਪ ੯ ਕਾਰਪੋਰੇਸ਼ਨਾਂ ਬਣਾਈਆਂ। ਖਾਲਸਾ ਇੰਟਰਨੈਸ਼ਨਲ ਇੰਡਸਟਰੀਜ਼ ਐਂਡ ਟਰੇਡਜ਼, ਯੋਗ ਟੀ, ਗੋਲਡਨ ਟੈਂਪਲ ਬੇਕਰੀ, ਸ਼ਨ ਸਾਈਨ ਆਦਿ ਉਹਨਾਂ ਦੀਆਂ ਕੰਨਪੀਆਂ ਵਿਚ ਹਜ਼ਾਰਾਂ ਲੋਕੀਂ ਕੰਮ ਕਰਦੇ ਹਨ ਅਤੇ ਇਹ ਕੰਪਨੀਆਂ ਕਰੀਬ ੧੫੦੦ ਕਰੋੜ ਰੁਪਏ ਤੋਂ ਵੱਧ ਦਾ ਕਾਰੋਬਾਰ ਕਰ ਰਹੀਆਂ ਹਨ। ਏਥੇ ਹੀ ਬਸ ਨਹੀਂ ਉਹਨਾਂ ਦੀ "ਅਕਾਲ ਸਕਿਓਰਟੀ" ਨਾਂ ਦੀ ਸੁਰੱਖਿਆ ਏਜੰਸੀ ਪੂਰੀ ਦੁਨੀਆਂ ਵਿਚ ਮਸ਼ਹੂਰ ਹੈ। ਇਸ ਏਜੰਸੀ ਵਿਚ ਕਰੀਬ ੧੨ ਹਜ਼ਾਰ ਮੁਲਾਜ਼ਮ ਹਨ ਅਤੇ ਇਸ ਦੀ ਸਾਲਾਨਾ ਆਮਦਨ ਕਰੀਬ ਇਕ ਅਰਬ ਰੁਪਿਆ ਬਣਦੀ ਹੈ। ਅਮਰੀਕਾ ਦੀਆਂ ਸਾਰੀਆਂ ਫੈਡਰਲ ਅਦਾਲਤਾਂ, ਕਈ ਫੌਜੀ ਇਮਾਰਤਾਂ, ਅਜਾਇਬ-ਘਰਾਂ ਹੋਰ ਮਹੱਤਵਪੂਰਨ ਥਾਵਾਂ ਆਦਿ ਦੀ ਸੁਰੱਖਿਆ ਇਹ ਅਕਾਲ ਸਕਿਓਰਟੀ ਹੀ ਕਰਦੀ ਹੈ।

ਉਹਨਾਂ ਨੇ ਕੇਵਲ ਯੋਰਪੀ ਮੁਲਕਾਂ ਵਿਚ ਹੀ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਉੱਦਮ ਨਹੀਂ ਕੀਤੇ ਸਗੋਂ ਭਾਰਤ ਵਿਚ ਜਿੰਨੇ ਵੀ ਧਾਰਮਕ ਸਮਾਗਮ ਹੁੰਦੇ ਹਨ, ਇਸ ਵਿਚ ਅਮਰੀਕਨ ਸਿੱਖ ਹਿੱਸਾ ਲੈਂਦੇ ਰਹੇ ਹਨ। ਉਹਨਾਂ ਨੇ ਅੰਮ੍ਰਿਤਸਰ ਵਿਚ ਮੀਰੀ ਪੀਰੀ ਨਾਂ ਦੀ ਇਕ ਅਕਾਦਮੀ ਵੀ ਸਥਾਪਿਤ ਕੀਤੀ ਜਿਸ ਵਿਚ ਵਿਦੇਸ਼ੀ ਸਿੱਖਾਂ ਦੇ ਬੱਚੇ ਪੜ੍ਹਦੇ ਹਨ। ੧੭ ਏਕੜ ਖੁਲ੍ਹੀ ਥਾਂ ਤੇ ਬਣੀ ਇਸ ਅਕਾਦਮੀ ਵਿਚ ਬੱਚਿਆਂ ਨੂੰ ਸਿੱਖ ਧਰਮ ਦਰਸ਼ਨ ਅਤੇ ਸਿੱਖੀ ਰਹਿਤ ਮਰਿਆਦਾ ਤੋਂ ਇਲਾਵਾ ਸਿੱਖੀ ਸਭਿਆਚਾਰ ਸੰਬੰਧੀ ਵੀ ਸਿੱਖਿਆ ਦਿੱਤੀ ਜਾਂਦੀ ਹੈ।

ਯੋਗੀ ਜੀ ਨੇ ਕਦੇ ਵੀ ਆਪਣੇ ਆਪ ਨੂੰ ਸੰਤ ਜਾਂ ਲੀਡਰ ਨਹੀਂ ਅਖਵਾਇਆ ਸਗੋਂ ਉਹ ਹਮੇਸ਼ਾ ਹੀ ਆਪਣੇ

ਆਪ ਨੂੰ ਗੁਰੂ ਦਾ ਸਿੱਖ ਅਖਵਾਉਂਦੇ ਸਨ।

ਮੈਂ ਉਹਨਾਂ ਨੂੰ ਹੁਣੇ ਜਿਹੇ ੨੦ ਜੁਲਾਈ ਨੂੰ ਮਿਲਿਆ ਸਾਂ ਜਦੋਂ ਮੈਂ ਅਮਰੀਕਾ ਵਿਚ ਸਮਿਥ ਸੋਨੀਅਤ ਅਜਾਇਬ ਘਰ ਵਿਚ ਸਿੱਖ ਗੈਲਰੀ ਦੇ ਉਦਘਾਟਨ ਦੇ ਸੰਬੰਧ ਵਿਚ ਗਿਆ ਸਾਂ। ਇਹ ਮੁਲਾਕਾਤ ਉਹਨਾਂ ਨਾਲ ਆਖਰੀ ਮੁਲਾਕਾਤ ਸਾਬਤ ਹੋਈ। ਉਹ ਕਾਫੀ ਸਮੇਂ ਤੋਂ ਢਿੱਲੇ ਤਾਂ ਸਨ ਪਰ ਕਿਸੇ ਨੂੰ ਚਿਤ ਚੇਤਾ ਵੀ ਨਹੀਂ ਸੀ ਕਿ ਉਹ ਏਨੀ ਛੇਤੀ ਸਾਥੋਂ ਵਿਛੜ ਜਾਣਗੇ।

ਉਹਨਾਂ ਦੇ ਅਕਾਲ ਚਲਾਣੇ ਨਾਲ ਇਕ ਕਦੀ ਵੀ ਨਾ ਪੂਰਿਆ ਜਾਣ ਵਾਲਾ ਘਾਟਾ ਪੈ ਗਿਆ ਹੈ। ਅਜਿਹੀਆਂ ਸ਼ਖਸੀਅਤਾਂ ਕਿਸੇ ਕੌਮ ਨੂੰ ਚੰਗੇ ਭਾਗਾਂ ਨਾਲ ਹੀ ਮਿਲਦੀਆਂ ਹਨ। ਮੈਂ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਉਹ ਯੋਗੀ ਹਰਭਜਨ ਜੀ ਦੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ ਅਤੇ ਪਿਛੇ ਉਹਨਾਂ ਦੇ ਪਰਿਵਾਰ ਅਤੇ ਪੈਰੋਕਾਰਾਂ ਨੂੰ ਇਸ ਅਸਹਿ ਭਾਣੇਂ ਨੂੰ ਮੰਨਣ ਦਾ ਬਲ ਬਖਸ਼ੇ ਅਤੇ ਉਹਨਾਂ ਵੱਲੋਂ ਆਰੰਭ ਕੀਤੇ ਗਏ ਉਦਮਾਂ ਨੂੰ ਅੱਗੇ ਵਧਾਉਣ ਦੀ ਤੌਫੀਕ ਬਖਸ਼ੇ। ਉਹਨਾਂ ਦੀ ਪਤਨੀ ਡਾ. ਇੰਦਰਜੀਤ ਕੌਰ ਤੇ ਵੱਡੀ ਜ਼ਿੰਮੇਵਾਰੀ ਆ ਪਈ ਹੈ। ਵਾਹਿਗੁਰੂ ਉਹਨਾਂ ਤੋਂ ਸੇਵਾ ਲਵੇ।

*ਮੈਂਬਰ,ਪਾਰਲੀਮੈਂਟ ਅਤੇ*
*ਚੇਅਰਮੈਨ, ਕੌਮੀ ਘੱਟ ਗਿਣਤੀ ਕਮਿਸ਼ਨ, ਨਵੀਂ ਦਿੱਲੀ।*

## ਨਾਮਧਾਰੀ ਹਾਕੀ ਅਕੈਡਮੀ

ਨਾਮਧਾਰੀ ਹਾਕੀ ਅਕੈਡਮੀ ਨੇ ਯੂਰੋਪੀਅਨ ਹਾਕੀ ਦੀ ਤਰਜ਼ ਤੇ ਚਲਦਿਆਂ ਆਪਣੀ ਨਿੱਜੀ ਐਸਟਰੋਟਰਫ ਗਰਾਊਂਡ ਬਣਾਈ ਹੈ ਜੋ ਕਿ ਭਾਰਤ ਵਿਚ ਪਹਿਲੀ ਹੈ ਅਤੇ ਇਹ ਮਾਨ ਨਾਮਧਾਰੀ ਸਪੋਰਟਸ ਅਕੈਡਮੀ ਨੂੰ ਪ੍ਰਾਪਤ ਹੋਇਆ ਹੈ। ਇਸ ਤਰ੍ਹਾਂ ਕਰਨ ਨਾਲ ਜਿਥੇ ਪਹਿਲਾਂ ਖਿਡਾਰੀਆਂ ਨੂੰ ਐਗਰੀਕਲਚਰ ਯੂਨੀਵਰਸਿਟੀ ਵਿਚ ਖਿਡਾਉਣ ਲਈ ਕਾਫੀ ਸਮਾਂ ਤੇ ਖਰਚ ਕੀਤਾ ਜਾਇਆ ਕਰਦਾ ਸੀ, ਉਸ ਦੀ ਬਚਤ ਦੇ ਨਾਲ-ਨਾਲ ਹੁਣ ਇਨ੍ਹਾਂ ਨੂੰ ਇਸ ਟਰਫ ਤੇ ਖੇਡਣ ਦਾ ਖੁੱਲ੍ਹਾ ਸਮਾਂ ਤੇ ਉੱਚ ਪਾਏ ਦੀਆਂ ਟੀਮਾਂ ਨਾਲ ਖੇਡਣ ਦਾ ਅਵਸਰ ਪ੍ਰਾਪਤ ਹੋਏਗਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜੋ ਕਿ ਪੁਰਾਤਨ ਸਭਿਅਤਾ ਤੇ ਸੰਸਕ੍ਰਿਤੀ ਦੇ ਪ੍ਰਤੀਕ, ਲੋਕ ਕਲਿਆਣ ਦੀ ਭਾਵਨਾ ਰੱਖਣ ਵਾਲੇ, ਰਹਿਮਤ ਦੇ ਸਾਗਰ, ਉਦਾਰਚਿਤ ਅਤੇ ਸੰਕੀਰਨਤਾ ਤੋਂ ਉੱਕਾ ਹੀ ਮੁਕਤ ਹਨ, ਸ੍ਰੀ ਸਤਿਗੁਰੂ ਨਾਨਕ ਦੇਵ ਜੀ ਤੇ ਉਨ੍ਹਾਂ ਦੇ ਉਤ੍ਰਾਧਿਕਾਰੀ ਗੁਰੂ ਸਾਹਿਬਾਨਾਂ ਦੇ ਉਲੀਕੇ ਮਾਰਗ ਨੂੰ ਅੱਗੇ ਤੋਰਨ ਅਤੇ ਸਮੁੱਚੇ ਵਿਸ਼ਵ ਵਿੱਚ ਸਾਬਤ ਸੂਰਤ ਸਿੱਖੀ ਸਰੂਪ ਤੇ ਗੁਰਸਿੱਖੀ ਮਰਿਆਦਾ ਦੀ ਪਹਿਚਾਣ ਕਰਾਉਣ ਲਈ ਬਹੁਤ ਵੱਡਾ ਉਪਰਾਲਾ ਕਰ ਰਹੇ ਹਨ ਜੋ ਕਿ ਅੱਜ ਦੇ ਸਮੇਂ ਦੀ ਮੁੱਖ ਲੋੜ ਹੈ।

ਨਾਮਧਾਰੀ ਸੰਸਥਾ ਵਿਚ ਹਾਕੀ ਖੇਡਣ ਦਾ ਆਗਾਜ਼ ੧੯੭੮ ਤੋਂ ਹੋਇਆ ਅਤੇ ਸ੍ਰ: ਬਲਦੇਵ ਸਿੰਘ ਹਾਕੀ ਕੋਚ (ਸ਼ਾਹਬਾਦ) ਦੀ ਯੋਗ ਸਿਖਲਾਈ ਸਦਕਾ ੧੯੮੦ ਵਿਚ ਪਹਿਲੀ ਵੱਡੀ ਕਾਮਯਾਬੀ ਹਾਸਲ ਕਰਦਿਆਂ ਨਾਮਧਾਰੀ ਅਕੈਡਮੀ ਨੇ ਜੂਨੀਅਰ ਨਹਿਰੂ ਕੱਪ ਜਿੱਤਿਆ। ਉਸ ਤੋਂ ਬਾਅਦ ਇਹ ਟੀਮ ਦੇਸ਼ ਦੀਆਂ ਪ੍ਰਮੁੱਖ ਟੀਮਾਂ ਵਿਚੋਂ ਇਕ ਬਣੀ। ਇਹ ਗੱਲ ਵਿਸ਼ੇਸ਼ ਤੌਰ 'ਤੇ ਵਰਨਣਯੋਗ ਹੈ ਕਿ ਸਾਬਕਾ ਰਾਸ਼ਟਰੀ ਕੋਚ ਅਤੇ ਹਰਿਆਣਾ ਹਾਕੀ ਦਾ ਸਿਰਮੌਰ ਕੋਚ ਬਲਦੇਵ ਸਿੰਘ ਇਸ ਟੀਮ ਨਾਲ ੧੯੭੮ ਤੋਂ ਹੀ ਜੁੜਿਆ ਹੋਇਆ ਹੈ ਅਤੇ ਉਸ ਦੀ ਮਿਹਨਤ ਅਤੇ ਲਗਨ ਨੇ ਨਾਮਧਾਰੀ ਹਾਕੀ ਟੀਮ ਨੂੰ ਬੁਲੰਦੀਆਂ ਤੇ ਪਹੁੰਚਾਉਣ ਲਈ ਅਹਿਮ ਰੋਲ ਅਦਾ ਕੀਤਾ ਅਤੇ ਹੁਣ ਵੀ ਕਰ ਰਹੇ ਹਨ। ਇਸ ਤੋਂ ਇਲਾਵਾ ਹਰਦੀਪ ਸਿੰਘ ਗਰੇਵਾਲ ਅਤੇ ਦੀਦਾਰ ਸਿੰਘ ਦੋਵੇਂ (ਉਲੰਪੀਅਨ) ਵੀ ਇਸ ਟੀਮ ਨੂੰ ਹੋਰ ਨਿਖਾਰਨ ਲਈ ਆਪਣਾ ਪੂਰਾ ਯੋਗਦਾਨ ਪਾ ਰਹੇ ਹਨ।

ਅਸਲ ਵਿਚ ਇਕ ਟੀਮ ਨੂੰ ਬੁਲੰਦੀਆਂ ਤੇ ਪਹੁੰਚਾਣ ਦੀ ਜ਼ਿੰਮੇਵਾਰੀ ਇਕ ਸੁਹਿਰਦ, ਸਿਰੜੀ, ਸਿਦਕੀ ਅਤੇ ਹਾਕੀ ਦੇ ਮਾਹਿਰ ਕੋਚ ਉੱਤੇ ਹੁੰਦੀ ਹੈ ਅਤੇ ਜੱਗ ਵਿੱਚ ਐਸੇ ਕੋਚਾਂ ਦੇ ਨਾਮ ਹੀ ਆਪਣੀ ਅਮਿੱਟ ਯਾਦ ਛੱਡ ਜਾਇਆ ਕਰਦੇ ਹਨ ਜੋ ਸਦੀਆਂ ਤੱਕ ਉਸ ਨੂੰ ਜਿਊਂਦਾ ਰੱਖਦੇ ਹਨ।

ਇਸ ਮਿਹਨਤ, ਲਗਨ ਤੇ ਹਾਕੀ ਦਾ ਸ਼ੈਦਾਅ ਹੀ ਹੈ ਕਿ ਨਾਮਧਾਰੀ ਹਾਕੀ ਅਕੈਡਮੀ ਦਾ ਹਰਪਾਲ ਸਿੰਘ ਭਾਰਤੀ ਹਾਕੀ ਟੀਮ ਦਾ ਪ੍ਰਮੁੱਖ ਖਿਡਾਰੀ ਹੈ ਅਤੇ ਉਲੰਪਿਕ ਖੇਡਣ ਤੋਂ ਬਾਅਦ ਹੁਣ ਪਾਕਿਸਤਾਨ ਦੀ ਟੀਮ ਨਾਲ ਭਿੜ ਰਿਹਾ ਹੈ।

ਇਸ ਤੋਂ ਇਲਾਵਾ ਦੀਦਾਰ ਸਿੰਘ, ਗੁਰਚਰਨ ਸਿੰਘ, ਅਜਮੇਰ ਸਿੰਘ, ਕਾਲਾ ਵਰਗੇ ਖਿਡਾਰੀਆਂ ਦਾ ਚਮਕਦਾ ਹੁਨਰ ਭਾਰਤੀ ਟੀਮ ਨੂੰ ਸੇਵਾਵਾਂ ਦੇਣ ਲਈ ਤਿਆਰ ਬਰ ਤਿਆਰ ਹੈ।

ਇਸ ਟਰਫ ਦੇ ਹੋਂਦ ਵਿਚ ਹੋਣ ਨਾਲ ਨਾਮਧਾਰੀ ਹਾਕੀ ਅਕੈਡਮੀ ਦਾ ਅਗਲਾ ਨਿਸ਼ਾਨਾ ਪੰਜਾਬ ਦੇ ਵਿਚ ਪੰਜਾਬ ਹਾਕੀ ਲੀਗ ਸ਼ੁਰੂ ਕਰਨ ਦਾ ਹੈ, ਜਿਸਤੋਂ ਹੋਣ ਵਾਲਾ ਸਾਰਾ ਖਰਚਾ ਅਕੈਡਮੀ ਵਲੋਂ ਸਪਾਂਸਰ ਕੀਤਾ ਜਾਵੇਗਾ। ਸਿਰਫ ਦੂਸਰੀਆਂ ਹਾਕੀ ਸੰਸਥਾਵਾਂ, ਪੰਜਾਬ ਹਾਕੀ ਫੈਡਰੇਸ਼ਨ ਅਤੇ ਸਰਕਾਰਾਂ ਦੇ ਸਹਿਯੋਗ ਦੀ ਹੀ ਲੋੜ ਹੈ। ਇਸ ਵੇਲੇ ਭਾਰਤੀ ਹਾਕੀ ਨੂੰ ਮੁੜ ਆਪਣੀਆਂ ਸੁਨਹਿਰੀ ਲੀਹਾਂ 'ਤੇ ਪਰਤਣ ਲਈ ਨਾਮਧਾਰੀ ਹਾਕੀ ਅਕੈਡਮੀ ਵਰਗੀਆਂ ਹੋਰ ਸੰਸਥਾਵਾਂ ਦੀ ਲੋੜ ਹੈ, ਜੋ ਅਜਿਹੇ ਨਿਰਸਵਾਰਥ ਯਤਨਾਂ ਨਾਲ ਹਾਕੀ ਪ੍ਰਤੀ ਪੂਰੀ ਤਰ੍ਹਾਂ ਸਮਰਪਿਤ ਹੋਣ।

# ਨਾਮਧਾਰੀ ਭਾਈਚਾਰੇ ਨੂੰ ਕੌਮਾਂਤਰੀ ਗੌਰਵ ਪ੍ਰਦਾਨ ਕੀਤਾ ਸਤਿਗੁਰੂ ਜਗਜੀਤ ਸਿੰਘ ਜੀ ਨੇ

*—ਸੁਵਰਨ ਸਿੰਘ ਵਿਰਕ*

ਇਤਿਹਾਸਕਾਰਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਤਰ੍ਹਾਂ ਤਰ੍ਹਾਂ ਦੇ ਨੁਕਤੇ ਪੇਸ਼ ਕੀਤੇ ਹਨ। ਕੁਝਨਾ ਨੇ ਲਿਖਿਆ ਹੈ ਕਿ ਉਨ੍ਹਾਂ ਨਾਮਧਾਰੀ ਸਿੱਖਾਂ ਨੂੰ ਮੱਧ ਕਾਲੀ ਮਾਨਸਿਕਤਾ ਵਿਚੋਂ ਬਾਹਰ ਕੱਢ ਕੇ ਆਧੁਨਿਕ ਗਿਆਨ ਵਿਗਿਆਨ ਅਤੇ ਤਕਨੀਕ ਨਾਲ ਜੋੜਨ ਲਈ ਰਾਹ ਪੱਧਰਾ ਕੀਤਾ ਹੈ। ਇਕ ਗੱਲ ਯਾਦ ਆ ਗਈ ਹੈ। ੧੯੬੨ ਈ. ਵਿਚ ਮੈਂ ਗੌਰਮਿੰਟ ਮਿਡਲ ਸਕੂਲ ਕਰੀਵਾਲਾ ਤੋਂ ਅੱਠਵੀਂ ਜਮਾਤ ਦਾ ਇਮਤਿਹਾਨ ਪਾਸ ਕਰ ਲਿਆ ਸੀ। ਅਸੀਂ ੧੦-੧੧ ਵਿਦਿਆਰਥੀ ਸਾਂ। ਇਨ੍ਹਾਂ ਵਿਚੋਂ ੬ ਦੇ ਕਰੀਬ ਗੁਰੂ ਹਰੀ ਸਿੰਘ ਵਿਦਿਆਲਾ ਸ੍ਰੀ ਜੀਵਨ ਨਗਰ ਵਿਚ ਦਾਖਲ ਹੋ ਗਏ। ਮੈਂ ਵੀ ਆਪਣੇ ਸਾਥੀਆਂ ਨਾਲ ਇਸੇ ਵਿਦਿਆਲੇ ਵਿਚ ਦਾਖਲ ਹੋਣ ਲਈ ਬਜ਼ਿੱਦ ਸਾਂ। ਪਿੰਡੋਂ ੧੦ ਕੁ ਕਿਲੋਮੀਟਰ ਤੇ ਇਹ ਵਿਦਿਆਲਾ ਸੀ। ਨਹਿਰ ਦੇ ਕੰਢੇ ਪਟੜੀ ਤੇ ਸਾਈਕਲ ਚਲਾ ਕੇ ਮੇਰੇ ਜਮਾਤੀ ਘਰੋਂ ਰੋਟੀ ਖਾ ਕੇ ਆਉਂਦੇ ਤੇ ਵਾਪਸ ਘਰ ਜਾ ਖਾਂਦੇ। ਮੈਂ ਜਦੋਂ ਬਾਪੂ ਜੀ (ਜਥੇਦਾਰ ਗੁਰਮੁਖ ਸਿੰਘ ਝੱਬਰ) ਨੂੰ ਇਥੇ ਦਾਖਲ ਹੋਣ ਬਾਰੇ ਕਿਹਾ ਤਾਂ ਉਨ੍ਹਾਂ ਕਿਹਾ ਕਿ ਜੇ ਪੜ੍ਹਨਾ ਹੈ ਤਾਂ ਸਿਰਸੇ ਰਹਿਣਾ ਪਵੇਗਾ। ਸਿਰਸਾ ੪੦ ਕਿਲੋਮੀਟਰ ਦੂਰ। ਕਦੇ ਦੂਜੇ ਤੀਜੇ ਮਹੀਨੇ ਕਿਸੇ ਸਾਈਕਲ 'ਤੇ ਪਿੰਡ ਜਾਣ ਦਾ ਸਬੱਬ ਬਣਨਾ। ਮੇਰਾ ਉਥੇ ਜੀਅ ਵੀ ਨਾ ਲੱਗੇ। ਇਕ ਦੋ ਵੇਰ ਮੈਂ ਪੜ੍ਹਾਈ ਛੱਡਣ ਦੇ ਇਰਾਦੇ ਨਾਲ ਵਾਪਸ ਵੀ ਆ ਗਿਆ। ਇਕ ਦੋ ਵੇਰ ਪ੍ਰੇਮ ਨਾਲ ਤੇ ਫਿਰ ਚੰਗਾ ਤਾੜ ਕੇ ਬਾਪੂ ਜੀ ਨੇ ਵਾਪਸ ਸਿਰਸੇ ਭੇਜਿਆ, ਜਿਥੇ ਮੈਂ ਗੌਰਮਿੰਟ ਹਾਇਰ ਸੈਕੰਡਰੀ ਸਕੂਲ ਦੇ ਨਾਨ ਮੈਡੀਕਲ ਗਰੁੱਪ ਵਿਚ ਦਾਖਲ ਹੋਇਆ ਸਾਂ। ਇਹ ਭੇਦ ਬਾਅਦ ਵਿਚ ਬਾਪੂ ਜੀ ਨੇ ਖੋਹਲਿਆ ਕਿ ਮੈਂ ਤੇਰੇ ਜੀਵਨ ਨਗਰ ਸਕੂਲ ਵਿਚ ਦਾਖਲੇ ਬਾਰੇ ਜਦੋਂ ਸਤਿਗੁਰੂ ਜੀ ਨਾਲ ਗੱਲ ਕੀਤੀ ਸੀ ਤਾਂ ਉਨ੍ਹਾਂ ਕਿਹਾ ਸੀ 'ਸਾਡੇ ਵਿਦਿਆਲੇ ਵਿਚ ਸਾਇੰਸ ਨਹੀਂ ਹੈ। ਮੈਂ ਚਾਹੁੰਨਾ ਕਿ ਸੁਵਰਨ ਸਾਇੰਸ ਪੜ੍ਹੇ। ਇਸ ਲਈ ਸਿਰਸਾ ਹੀ ਠੀਕ ਰਹੇਗਾ।' ਇਹ ਵੱਖਰੀ ਗੱਲ ਹੈ ਕਿ ਪ੍ਰੀ. ਇੰਜੀਨੀਅਰਿੰਗ ਦੀ ਪ੍ਰੀਖਿਆ ਪਾਸ ਕਰਨ ਬਾਅਦ ਮੈਂ ਆਪਣੇ ਸਿਲੇਬਸ ਤੋਂ ਬਾਹਰਲੇ ਰੁਝੇਵਿਆਂ ਕਾਰਨ ਸਾਇੰਸ ਵਿਚ ਚੱਲ ਨਾ ਸਕਿਆ।

ਕੁਝ ਇਤਿਹਾਸਕਾਰ ਇਹ ਵੀ ਲਿਖਦੇ ਹਨ ਕਿ ਦੇਸ਼ ਦੀ ਧੁਰ ਖੱਬੇ ਪੱਖ ਦੀ ਅਤੇ ਧੁਰ ਸੱਜੇ ਪੱਖ ਦੀ ਸਿਆਸਤ ਨਾਲ,ਸਤਿਗੁਰੂ ਜੀ ਬੜੇ ਸਹਿਜ ਰੂਪ ਵਿਚ ਇੱਕੋ ਸਮੇਂ ਵਿਚਰ ਸਕਦੇ ਹਨ। ਜੇ ਗਊ ਰੱਖਿਆ ਦਾ ਸਵਾਲ ਆਵੇ ਤਾਂ ਉਹ ਤੱਤਕਾਲੀਨ ਜਨ ਸੰਘ (ਹੁਣ ਵਾਲੀ ਭਾਰਤੀ ਜਨਤਾ ਪਾਰਟੀ ਦੇ ਪੂਰਵਜ) ਨਾਲ ਚੱਲਣਾ ਮਾੜਾ ਨਹੀਂ ਸਮਝਦੇ। ਗਊ ਗਰੀਬ ਨੂੰ ਭਾਰਤੀ ਸੰਸਕ੍ਰਿਤੀ ਦੀ ਪਛਾਣ ਸਮਝਕੇ ਉਹ ਇਨ੍ਹਾਂ ਦੇ ਉਧਾਰ ਲਈ ਪ੍ਰਯਤਸ਼ੀਲ ਰਹੇ। ਤੇ ਜੇ ਵਿਸ਼ਵ ਸ਼ਾਂਤੀ ਦਾ ਸੁਆਲ ਆਵੇ ਤਾਂ ਉਹ ਕਮਿਊਨਿਸਟ ਖੇਮੇ, ਤੱਤਕਾਲੀਨ ਸੋਵੀਅਤ ਸੰਘ ਦੀ ਅਗਵਾਈ ਹੇਠ ਚੱਲਣ ਵਾਲੀ ਆਲਮੀ ਅਮਨ ਲਹਿਰ ਵਿਚ ਆਪਣੀ ਸਰਗਰਮ ਭੂਮਿਕਾ ਨਿਭਾਹ ਸਕਦੇ ਹਨ। ੧੯੬੬ ਈ. ਵਿਚ ਜਦੋਂ ਹਰਿਆਣਾ ਪੰਜਾਬ ਅਲੱਗ ਹੋਏ ਤਾਂ, ਸਿਰਸਾ ਵਿਖੇ, ਸਾਂਝੇ ਪੰਜਾਬ ਵਾਲੀ ਅਮਨ ਕੌਂਸਲ, ਜਿਸ ਦੇ ਸਤਿਗੁਰੂ ਜੀ ਪ੍ਰਧਾਨ ਸਨ, ਉਸ ਦਾ ਸੂਬਾਈ ਇਜਲਾਸ ਹੋਇਆ ਸੀ। ਸੁਆਗਤ ਕਮੇਟੀ ਦੇ ਗਠਨ ਵਾਸਤੇ ਸ: ਤੇਜਾ ਸਿੰਘ ਸਾਬਕਾ ਐਮ. ਐਲ. ਸੀ. ਦੇ ਮਕਾਨ ਦੀ ਛੱਤ 'ਤੇ ਮੀਟਿੰਗ ਹੋ ਰਹੀ ਸੀ। ਕਾਮਰੇਡ ਬਲਦੇਵ ਬਖਸ਼ੀ, ਕਰਨਲ ਬਲਦੇਵ ਸਿੰਘ ਬਾਜਵਾ ਮੀਰਪੁਰ ਤੇ ਹੋਰ ਸ਼ਹਿਰ ਦੀਆਂ ਪ੍ਰਮੁੱਖ ਸ਼ਖਸੀਅਤਾਂ ਤੋਂ ਇਲਾਵਾ ਅਮਨ ਕੌਂਸਲ ਦੇ ਪੰਜਾਬ ਪੱਧਰ ਦੇ ਸਰਗਰਮ ਕਾਰਕੁੰਨ ਵੀ ਸ਼ਾਮਿਲ ਸਨ। ਇਕ ਦਫ਼ਤਰ ਸੈਕਟਰੀ ਦੀ ਲੋੜ ਸੀ। ਸਤਿਗੁਰੂ ਜੀ ਨੇ ਮੈਨੂੰ ਅੱਗੇ ਆਉਣ ਲਈ ਇਸ਼ਾਰਾ ਕਰਕੇ ਕਿਹਾ, "ਲਿਖ ਲਵੋ ਨਾ ਸੁਵਰਨ ਸਿੰਘ"। "ਸੁਵਰਨ ਸਿੰਘ ਸਨੇਹੀ" ਕੋਲੋਂ ਹੀ ਕਾਮਰੇਡ ਜਗਜੀਤ ਸਿੰਘ ਅਨੰਦ ਬੋਲ ਪਏ। "ਨਹੀਂ ਸੁਵਰਨ ਸਿੰਘ ਵਿਰਕ," ਸਤਿਗੁਰੂ ਜੀ ਨੇ ਸਪੱਸ਼ਟ ਕੀਤਾ ਅਤੇ ਇਕ ਅਣਦਾਹੜੀਏ ਨਾਮਧਾਰੀ ਨੌਜੁਆਨ ਨੂੰ ਖਲ੍ਹਾਰ ਕੇ ਸਭ ਨੂੰ ਵਿਖਾ ਦਿੱਤਾ ਅਤੇ ਮੈਨੂੰ ਕਿਹਾ, "ਇਹ ਕਾਮਰੇਡ ਬਲਦੇਵ ਬਖਸ਼ੀ ਜੀ ਨੇ, ਪ੍ਰਸਿੱਧ ਕਮਿਊਨਿਸਟ ਲੀਡਰ, ਤੂੰ ਇਸ ਕਾਨਫਰੰਸ ਦਾ ਦਫ਼ਤਰ ਦਾ ਜਾਂ ਹੋਰ ਵੀ ਜੇ ਕੋਈ ਕੰਮ ਹੋਵੇ ਬਖਸ਼ੀ ਜੀ ਦੀ ਹਦਾਇਤ ਮੁਜਬ ਕਰਨਾ ਅਤੇ ਇਕ ਤਰ੍ਹਾਂ ਨਾਲ ਬਖਸ਼ੀ ਜੀ ਨੂੰ ਮੇਰੀ ਬਾਂਹ ਫੜਾ ਦਿੱਤੀ। ਬਖਸ਼ੀ ਜੀ ਪੰਜਾਬ ਯੂਨੀਵਰਸਿਟੀ ਲਾਹੌਰ ਤੋਂ ਵੰਡ ਪੂਰਵ ਫ਼ਿਲਾਸਫੀ ਦੀ ਐਮ.ਏ. ਹਨ ਤੇ ਆਪਣਾ ਸਾਰਾ ਜੀਵਨ ਲਾਲ ਝੰਡੇ ਵਾਲੀ ਪਾਰਟੀ ਨੂੰ ਸਮਰਪਿਤ ਕਰੀ ਬੈਠੇ ਹਨ। ਮਜ਼ਦੂਰਾਂ ਕਿਸਾਨਾਂ

ਲਈ ਘਾਲੀਆਂ, ਘਾਲਨਾਵਾਂ, ਤੇ ਤਿਆਗੀ ਜੀਵਨ ਕਾਰਨ ਸਤਿਗੁਰੂ ਪਰਤਾਪ ਸਿੰਘ ਜੀ ਵੀ ਕਦੇ ਕਦੇ, ਕਾਮਰੇਡ ਅਵਤਾਰ ਸਿੰਘ ਮਲਹੋਤਰੇ ਦੇ ਨਾਲ, ਜੋ ਉਦੋਂ ਹਿਸਾਰ ਜ਼ਿਲ੍ਹੇ ਦੇ ਇੰਚਾਰਜ ਸਨ ਇਨ੍ਹਾਂ ਨੂੰ ਨਿਵਾਜਿਆ ਕਰਦੇ ਸਨ। ਕਾਨਫਰੰਸ ਤਾਂ ਆਈ ਤੇ ਲੰਘ ਗਈ ਪਰ ਮੈਨੂੰ ਕਮਿਊਨਿਸਟ ਪਾਰਟੀ ਦੁਆਰਾ ਸਤਿਗੁਰੂ ਰਾਮ ਸਿੰਘ ਜੀ ਦਾ ਆਦਰਸ਼

"ਰਾਮ ਸਿੰਘ ਊਚ ਨੀਚਨ ਡਰੈ
ਅਵਨੀ ਏਕ ਰਸੌਦੀ ਕਰੈ" (–ਸੌ ਸਾਖੀ)

ਪੂਰਾ ਹੁੰਦਾ ਵਿਖਾਈ ਦਿੱਤਾ। ਨੈਸ਼ਨਲ ਕਾਲਿਜ ਸਿਰਸਾ ਵਿਖੇ, ਰਾਜਨੀਤੀ ਵਿਗਿਆਨ ਦੇ ਪ੍ਰੋਫੈਸਰ ਹਰਦਿਆਲ ਸਿੰਘ ਹੋਰਾਂ ਕਲਾਸਾਂ ਵਿਚ ਸਮਾਜਵਾਦੀ ਵਿਵਸਥਾ ਨੂੰ ਪੂੰਜੀਵਾਦੀ ਪ੍ਰਬੰਧ ਨਾਲੋਂ ਬਿਹਤਰ ਅਤੇ ਗੁਰੂ-ਬਾਣੀ ਅਤੇ ਭਾਰਤੀ ਪਰੰਪਰਾ ਦੇ ਵੀ ਅਨੁਕੂਲ ਦੱਸਿਆ। ਪੰਜਾਬੀ ਕੁੰਡਲੀਏ ਦੇ ਸਿਰਤਾਜ ਗੋਧਾ ਸਿੰਘ ਜੱਟ ਅਤੇ ਸਾਡੇ ਪਿੰਡ ਕੁਝ ਸਮਾਂ ਰਹਿਣ ਵਾਲੇ ਕਾਮਰੇਡ ਉਜਾਗਰ ਸਿੰਘ ਬੀਰ ਹੋਰਾਂ ਦੇ ਖੁੱਲ੍ਹੇ ਡੁੱਲ੍ਹੇ ਵਿਚਾਰਾਂ ਨੇ ਪ੍ਰੇਰਿਆ। 'ਸਤਿਜੁਗ' ਦੇ ਤਤਕਾਲੀਨ ਸੰਪਾਦਕ ਪ੍ਰੀਤਮ ਸਿੰਘ ਕਵੀ ਹੋਰਾਂ ਵੱਲੋਂ ਜੀਵਨ ਨਗਰ ਆਪਣੇ ਦਫ਼ਤਰ ਵਿਚ ਬਣਾਈ ਲਾਇਬਰੇਰੀ ਵਿਚੋਂ ਰੂਸੀ ਗਲਪ ਸਾਹਿਤ ਅਤੇ ਪੰਜਾਬੀ ਦਾ ਅੱਗੇ ਵਧੂ ਸਾਹਿਤ ਪੜ੍ਹਨ ਦਾ ਮੌਕਾ ਮਿਲਿਆ। ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੇ ਲਾਅ ਡਿਪਾਰਟਮੈਂਟ ਵਿਚ ੧੯੭੦ ਈ. ਵਿਚ ਮੌਕਾ ਮਿਲਿਆ। ਉਥੇ ਇਸ ਵਿਭਾਗ ਵਿਚ ਮੇਰੇ ਤੋਂ ਦੋ ਸਾਲ ਅੱਗੇ ਗੁਆਂਢੀ ਪਿੰਡ ਸੰਤ ਨਗਰ ਦੇ ਕਾ. ਜਸਵੰਤ ਸਿੰਘ ਜੋਸ਼ ਪੜ੍ਹ ਰਹੇ ਸਨ। ਮੈਂ ਕਮਿਊਨਿਸਟ ਪਾਰਟੀ ਦੇ ਪ੍ਰਭਾ ਮੰਡਲ ਵੱਲ ਆਕ੍ਰਿਸ਼ਤ ਤਾਂ ੧੯੬੬ ਈ. ਦਾ ਹੀ ਹੋਣਾ ਸ਼ੁਰੂ ਹੋ ਗਿਆ ਸਾਂ ਪਰ ਬਾਕਾਇਦਾ ਪਾਰਟੀ ਕਾਰਡ ੧੯੭੨ ਈ. ਵਿਚ ਕਾਮਰੇਡ ਜਸਵੰਤ ਸਿੰਘ ਜੋਸ਼ ਦੇ ਐਲਨਾਬਾਦ ਹਲਕੇ ਵਿਚ ਵਿਧਾਨ ਸਭਾ ਚੋਣ ਦੌਰਾਨ ਮਿਲਿਆ। ਇਥੇ ਇਹ ਵੀ ਜ਼ਿਕਰ ਕਰਨਾ ਕੁਥਾਂ ਨਹੀਂ ਹੋਵੇਗਾ ਕਿ ੧੯੬੫ ਈ. ਤੋਂ ਨਾਮਧਾਰੀ ਵਿੱਦਿਅਕ ਜਥੇ ਦੀ ਸਥਾਪਨਾ ਕਰ ਕੇ, ਸਤਿਗੁਰੂ ਜੀ ਜਦੋਂ ਨਾਮਧਾਰੀ ਯੁਵਕਾਂ ਨਾਲ ਨਿਕਟ ਸੰਪਰਕ ਕਾਇਮ ਕਰ ਕੇ, ਉਨ੍ਹਾਂ ਵਿਚ ਛਿਪੀਆਂ ਕਰਤਾਰੀ ਸ਼ਕਤੀਆਂ ਨੂੰ ਕ੍ਰਿਯਾਵੰਤ ਕਰਨ ਦੇ ਆਹਰ ਵਿਚ ਸਨ ਤਾਂ ਇਲਾਕੇ ਦੇ ਹੋਰ ਨਾਮਧਾਰੀ ਨੌਜੁਆਨਾਂ ਜਿਉਂ ਜਸਵੰਤ ਸਿੰਘ ਜੋਸ਼ ਤੇ ਸੁਵਰਨ ਸਿੰਘ ਵਿਰਕ ਨੂੰ ਵੀ ਅਜਿਹੇ ਯੁਵਾ ਸਮਾਗਮਾਂ ਵਿਚ ਸਤਿਗੁਰੂ ਜੀ ਵੱਲੋਂ ਵਿਸ਼ੇਸ਼ ਜ਼ਿੰਮੇਵਾਰੀਆਂ ਵੀ ਸੌਂਪੀਆਂ ਜਾਂਦੀਆਂ।

੧੯੭੨ ਈ. ਦੀ ਵਿਧਾਨ ਸਭਾ ਚੋਣ ਵਿਚ, ਇਲਾਕਾ ਸ੍ਰੀ ਜੀਵਨ ਨਗਰ ਦੀ ਨਾਮਧਾਰੀ ਸੰਗਤ, ਭਾਵੇਂ ਚੌ. ਦੇਵੀ ਲਾਲ ਦੀ ਪਾਰਟੀ ਦਾ ਕੈਂਡੀਡੇਟ ਵੀ ਸੀ, ਸੀ. ਪੀ.ਆਈ. ਤੇ ਕਾਂਗਰਸ ਵਿਚ ਵੰਡੀ ਗਈ। ਕਾਂਗਰਸ ਨਾਲ ਸੁਤੰਤਰਤਾ ਪੂਰਵ ਦੇ ਨਾਮਧਾਰੀ ਜਗਤ ਦੇ ਜਨਮ ਜਾਤ ਸਬੰਧ ਸਨ। ਪੰਜਾਬ ਬਿਹਾਰ ਤੇ ਕੁਝ ਹੋਰ ਪ੍ਰਾਂਤਾਂ ਵਿਚ ਕਾਂਗਰਸ, ਸੀ. ਪੀ. ਆਈ. ਸਾਂਝੇ ਉਮੀਦਵਾਰ ਲੈ ਕੇ ਆਈਆਂ ਸਨ। ਹਰਿਆਣਾ ਕਾਂਗਰਸ ਵਿਚ ਕੁਝ ਸਾਮੰਤੀ ਅਤੇ ਸਿੰਡੀਕੇਟੀ ਤੱਤ ਭਾਰੂ ਸਨ ਜਿਸ ਕਾਰਨ ਇਥੇ ਅੱਗੇ ਵਧੂ ਸਕਤੀਆਂ ਦਾ ਸਾਂਝਾ ਮੋਰਚਾ ਨਾ ਬਣ ਸਕਿਆ। ਐਲਨਾਬਾਦ ਹਲਕੇ ਦੀ ਇਸ ਚੋਣ ਬਾਅਦ ਜਿਹਾ ਕਿ ਉਪੇਕਸ਼ਿਤ ਹੀ ਸੀ ਨਾਮਧਾਰੀ ਸੰਗਤ ਵਿਚਲੇ, ਕਮਿਊਨਿਸਟ ਕਾਡਰ ਨੇ ਸਤਿਗੁਰੂ ਜੀ ਦੀ ਨਰਾਜ਼ਗੀ ਮੁੱਲ ਲਈ ਅਤੇ ਫਿਰ ਇਕ ਲੰਮਾ ਸਮਾਂ ਤਕਰੀਬਨ ਦੋ ਦਹਾਕੇ 'ਸਤਿਗੁਰੂ ਜੀ ਦੇ ਦੂਰੋਂ ਦੂਰੋਂ ਦਰਸ਼ਨ ਦੀਦਾਰ ਕਰਨ ਦੇ ਹੀ ਸਬੱਬ ਬਣਦੇ ਰਹੇ। ਉਂਞ ਸਤਿਜੁੱਗ ਹਫਤਾਵਾਰ ਜਾਂ ਵਰਿਆਮ ਮਾਸਿਕ ਪੱਤਰ ਦੁਆਰਾ ਨਾਮਧਾਰੀ ਪੰਥ ਅਤੇ ਸਤਿਗੁਰੂ ਜੀ ਦੀਆਂ ਗਤੀਵਿਧੀਆਂ ਤੋਂ ਜਾਣੂ ਹੁੰਦੇ ਰਹੇ।

ਸ਼ਾਇਦ ੧੯੯੨ ਈ. ਵਿਚ, ਸੰਤ ਤਰਨ ਸਿੰਘ ਵਹਿਮੀ ਦੀ ਯਾਦ ਵਿਚ, ਉਨ੍ਹਾਂ ਦੇ ਪਰਿਵਾਰ ਅਤੇ ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਵੱਲੋਂ ਹਰ ਸਾਲ ਦੀ ਤਰ੍ਹਾਂ ਸਾਲਾਨਾ ਸਮਾਗਮ ਯੁਵਕ ਸਾਹਿਤ ਸਦਨ ਸਿਰਸਾ ਵਿਖੇ ਹੋਇਆ। ਕਾ. ਬਲਵੰਤ ਸਿੰਘ ਸੰਧੂ ਲੋਕ ਕਵੀ ਅਤੇ ਮੈਨੂੰ ਵੀ ਇਸ ਪ੍ਰੋਗਰਾਮ ਵਿਚ ਸ਼ਾਮਿਲ ਹੋਣ ਲਈ ਸੱਦਿਆ ਗਿਆ। ਇਕ ਸਾਲ ਪਹਿਲਾਂ ਜੀਵਨ ਨਗਰ ਦੇ ਸ੍ਰੀ ਗੁਰੂ ਹਰੀ ਸਿੰਘ ਕਾਲਜ ਵਿਚ ਹੋਏ ਸਾਲਾਨਾ ਸਮਾਗਮ ਵਿਚ ਅਸੀਂ ਪਹਿਲੀ ਵੇਰ ਸ਼ਾਮਿਲ ਹੋਏ ਸਾਂ। ਉਦੋਂ ਸਰੋਤਿਆਂ ਦੀ ਜਿਗਿਆਸਾ ਨੂੰ ਸ਼ਾਂਤ ਕਰਨ ਲਈ ਮੈਂ ਕਿਹਾ ਸੀ ਕਿ ਖੁੱਲ੍ਹੇਪਨ (ਗਲਾਸਨੋਸਤ) ਦੇ ਇਸ ਦੌਰ ਵਿਚ ਜੇ ਅਮਰੀਕੀ ਰਾਸ਼ਟਰਪਤੀ ਰੀਗਨ ਤੇ ਸੋਵੀਅਤ ਪ੍ਰਧਾਨ ਕਾਮਰੇਡ ਗੋਰਬਾਚੋਫ ਮਿਲ ਸਕਦੇ ਹਨ ਸਾਡੇ ਆਪਣੇ ਮੁਲਕ ਵਿਚ ਕੱਟੜ ਵਿਰੋਧੀ ਚੌ. ਦੇਵੀ ਲਾਲ ਤੇ ਰਾਜੀਵ ਗਾਂਧੀ ਸੈਂਟਰ ਦੀ ਸਰਕਾਰ ਚਲਾਉਣ ਲਈ ਮਿਲ ਸਕਦੇ ਹਨ ਤਾਂ 'ਕਮਿਊਨਿਸਟ ਨਾਮਧਾਰੀ' ਅਤੇ 'ਕਾਂਗਰਸੀ ਨਾਮਧਾਰੀ' ਕਿਉਂ ਨਹੀਂ ਮਿਲ ਸਕਦੇ। ਇਸ ਜੀਵਨ ਨਗਰ ਵਾਲੇ ਸਮਾਗਮ ਵਿਚ ਹੀ ਲੰਮੇ ਅੰਤਰਾਲ ਬਾਅਦ ਜਗਦੀਸ਼ ਸਿੰਘ ਵਰਿਆਮ ਹੋਰਾਂ ਦੇ ਦਰਸ਼ਨ ਹੋਏ ਸਨ ਤੇ ਉਨ੍ਹਾਂ ਵਿੱਦਿਅਕ ਸੰਮੇਲਨਾਂ ਦੇ ਦੌਰ ਦੀਆਂ ਗੱਲਾਂ ਬਾਤਾਂ ਕਰਕੇ ਰੂਹ ਵਿਚ ਖੇੜਾ ਭਰ ਦਿੱਤਾ ਸੀ। ਇਸ ਸਮਾਗਮ ਵਿਚ ਜਗਦੀਸ਼ ਸਿੰਘ ਵਰਿਆਮ ਨੂੰ ਪਹਿਲਾ ਸੰਤ ਤਰਨ ਸਿੰਘ ਵਹਿਮੀ ਸਾਹਿਤਕ ਪੁਰਸਕਾਰ ਦਿਤਾ ਗਿਆ ਸੀ। ਜੀਵਨ ਨਗਰ ਸਮਾਗਮ ਵਿਚ ਤਾਂ ਸਤਿਗੁਰੂ ਜੀ ਨਹੀਂ ਸਨ ਪਰ

ਸਿਰਸਾ ਵਾਲੇ ਵਿਖੇ ਉਹ ਵੀ ਮੰਚ 'ਤੇ ਸੁਸ਼ੋਭਿਤ ਸਨ। ਆਪਣੇ ਸੰਬੋਧਨ ਵਿਚ ਉਨ੍ਹਾਂ ਇਹ ਗੱਲ ਦੁਹਰਾਈ ਸੀ ਕਿ ਅੱਜ ਮੈਂ ਤੁਹਾਨੂੰ ਸਾਰਿਆਂ ਨੂੰ ਇਥੇ ਇਕੱਠਿਆਂ ਵੇਖਕੇ ਬਹੁਤ ਖੁਸ਼ ਹਾਂ. . ਬਹੁਤ ਖੁਸ਼ ਹਾਂ ਅਤੇ ਸਮਾਗਮ ਤੋਂ ਉਪਰੰਤ ਕਲਾਵੇ ਵਿਚ ਲੈ ਕੇ ਫੋਟੋ ਵੀ ਲੁਹਾਈ ਅਤੇ ਇਹ ਵੀ ਕਿਹਾ 'ਕੀ ਹੋਇਆ ਜੇ ਤੁਸੀਂ ਕਮਿਊਨਿਸਟ ਹੋ। ਮੁੰਡੇ ਤਾਂ ਸਾਡੇ ਹੋ। ਮਿਲਦੇ ਗਿਲਦੇ ਰਿਹਾ ਕਰੋ।" ਦੋਵਾਂ ਪਾਸਿਆਂ ਵੱਲੋਂ ਸਾਰਥਿਕ ਸੋਚਣੀ ਦੀ ਸ਼ੁਰੂਆਤ ਸੀ। ਕੰਧਾਂ ਇਕ ਦਿਨ ਵਿਚ ਬਣਦੀਆਂ ਨਹੀਂ ਤੇ ਇਕ ਦਿਨ ਵਿਚ ਹੀ ਡਿੱਗਦੀਆਂ ਨਹੀਂ। ਸਮਾਂ ਤੇ ਲਗਦਾ ਹੀ ਹੈ।

ਫਿਰ ੧੯੩੩ ਈ. ਵਿਚ ਮਲੇਰਕੋਟਲੇ ਦੇ ਸ਼ਹੀਦੀ ਸਮਾਰਕ ਦਾ ਨੀਂਹ ਪੱਥਰ ਰੱਖਣ ਦਾ ਸੁਅਵਸਰ ਆ ਗਿਆ। ਸਤਿਗੁਰੂ ਜੀ ਵੱਲੋਂ ਇਲਾਕਾ ਜੀਵਨ ਨਗਰ ਦੀ ਸਮੁੱਚੀ ਨਾਮਧਾਰੀ ਸੰਗਤ ਨੂੰ ਇਸ ਵਿਚ ਸ਼ਾਮਿਲ ਹੋਣ ਦਾ ਸੱਦਾ ਸੀ ਭਾਵੇਂ ਉਹ ਕਿਸੇ ਵੀ ਪਾਰਟੀ ਵਿਚ ਕਿਉਂ ਨਾ ਹੋਣ। ਕਮਿਊਨਿਸਟ ਪਾਰਟੀ ਵਿਚ ਸੰਕੀਰਣ ਸੋਚ ਵਾਲੇ ਸਾਥੀ ਵੀ ਸਨ ਪ੍ਰੰਤੂ ਆਪਣੀ ਇਨਕਲਾਬੀ ਵਿਰਾਸਤ ਨੂੰ ਮਲੇਰ ਕੋਟਲੇ ਦੇ ਰੱਕੜ ਨਾਲ ਜੋੜਨ ਵਾਲੇ ਬਹੁ ਗਿਣਤੀ ਸਾਥੀਆਂ ਨੇ ਕਾਮਰੇਡ ਜੋਸ਼ ਦੇ ਡੇਰੇ 'ਤੇ ਇਲਾਕਾ ਪਾਰਟੀ ਦੀ ਮੀਟਿੰਗ ਕਰਕੇ ਫ਼ੈਸਲਾ ਲਿਆ ਕਿ ਇਤਿਹਾਸ ਵਿਚ ਅਜੇਹੇ ਸਮੇਂ ਕਦੇ ਕਦੇ ਆਉਂਦੇ ਹਨ। ਸ਼ਾਮਿਲ ਹੋਣਾ ਚਾਹੀਦਾ ਹੈ। ਕਾਫੀ ਪਾਰਟੀ ਸਾਥੀ ਇਸ ਸਮਾਗਮ ਵਿਚ ਮੇਰੇ ਸਮੇਤ ਸ਼ਾਮਿਲ ਹੋਏ। ਜਦੋਂ ਸਤਿਗੁਰੂ ਜੀ ਵਿਸ਼ਾਲ ਇਕੱਠ ਨੂੰ ਸੰਬੋਧਿਤ ਹੋਏ ਤਾਂ ਉਨ੍ਹਾਂ ਮੁੱਖ ਮੰਤਰੀ ਬੇਅੰਤ ਸਿੰਘ ਨੂੰ ਦੱਸਿਆ ਕਿ ਭਾਵੇਂ ਜ਼ਿਆਦਾਤਰ ਨਾਮਧਾਰੀ ਕਾਂਗਰਸ ਨਾਲ ਹਨ, ਕੁਝ ਸਿੰਘ ਸਾਡੇ ਚੋ. ਦੇਵੀ ਲਾਲ ਦੀ ਪਾਰਟੀ ਨਾਲ ਵੀ ਹਨ ਅਤੇ ਕੁਝ ਮੁੰਡੇ ਸਾਡੇ ਕਾਮਰੇਡ ਵੀ ਹਨ ਪਰ ਇਥੇ ਸਾਰੇ ਹੀ ਆਏ ਹਨ ਕਿਉਂਕਿ ਇਹ ਮਲੇਰਕੋਟਲੇ ਵਾਲੇ ਸ਼ਹੀਦ ਸਾਡੇ ਸਾਰਿਆਂ ਦੇ ਸਾਂਝੇ ਹਨ। ਕੋਈ ਮੌਕਾ ਪ੍ਰਸਤ ਰਾਜ ਨੇਤਾ ਜੇ ਕਿਸੇ ਮਕਸਦ ਲਈ ਭੀੜ ਇਕੱਠੀ ਕਰੇ ਤਾਂ ਉਹ ਇਸ ਤਰ੍ਹਾਂ ਦੀਆਂ ਸਾਫ ਤੇ ਸਪੱਸ਼ਟ ਗੱਲਾਂ ਤਾਂ ਬਿਲਕੁਲ ਨਹੀਂ ਕਰਦਾ ਜਿਸ ਨਾਲ ਉਸ ਦਾ ਪ੍ਰਭਾਵ ਖੇਤਰ ਵਿਖੰਡਿਤ ਹੁੰਦਾ ਨਜ਼ਰ ਆਵੇ। ਇਸ ਸਮਾਗਮ ਵਿਚ ਸਟੇਜ ਤੋਂ ਆਵਾਜ ਦੇ ਕੇ ਇਸ ਲੇਖ ਦੇ ਲੇਖਕ ਨੂੰ ਸਕਿਓਰਟੀ ਦੀ ਬੰਦਸ਼ਾਂ ਦੇ ਬਾਵਜੂਦ ਸਟੇਜ ਤੇ ਵੀ ਬੁਲਾਇਆ ਗਿਆ ਸੀ। ਸਤਿਗੁਰੂ ਜੀ ਦੀ ਇਸ ਸਪਸ਼ਟਵਾਦਿਤਾ ਦਾ ਜਾਦੂ ਤਾਂ ਉਦੋਂ ਸਭ ਦੇ ਸਿਰ ਚੜ੍ਹ ਬੋਲਿਆ ਸੀ ਜਦੋਂ ਮਲੇਰ ਕੋਟਲੇ ਦੇ ਇਕ ਸ਼ਹੀਦੀ ਸਮਾਗਮ ਸਮੇਂ ਦੇਸ਼ ਦੇ ਪ੍ਰਧਾਨ ਮੰਤਰੀ ਅਟੱਲ ਬਿਹਾਰੀ ਵਾਜਪਾਈ ਦਾ ਸਵਾਗਤ ਕਰਦਿਆਂ ਉਨ੍ਹਾਂ ਫੁਰਮਾਇਆ ਸੀ ਕਿ ਬੁਨਿਆਦੀ ਰੂਪ ਵਿਚ ਅਸੀਂ ਕਾਂਗਰਸੀ ਹਾਂ। ਸਮਾਂ ਆਪਣੀ ਚਾਲ ਚੱਲਦਾ ਰਿਹਾ। ਸੰਤ ਨਗਰ ਦੇ ਬੁੜ ਮਾਜਰੀਏ ਸਿੰਘਾਂ ਦੇ ਘਰ ਕਿਸੇ ਭੋਗ ਦੇ ਮੌਕੇ 'ਤੇ ਸਤਿਗੁਰੂ ਜੀ ਦਰਸ਼ਨ ਦੇ ਰਹੇ ਸਨ। ਕਾਮਰੇਡ ਜਸਵੰਤ ਸਿੰਘ ਜੋਸ਼ ਤੇ ਮੈਂ ਵੀ ਇਕ ਗੁੱਠ ਮੱਲ ਕੇ ਬੈਠੇ ਸਾਂ। ਭੋਗ ਤੋਂ ਬਾਅਦ ਸੇਵਕ ਹਰਪਾਲ ਸਿੰਘ ਆਏ ਕਿ ਹਜ਼ੂਰ ਯਾਦ ਕਰਦੇ ਹਨ। ਜਦੋਂ ਅਸੀਂ ਚਰਨੀਂ ਲੱਗੇ ਤਾਂ ਫੁਰਮਾਇਆ , "ਕਿੱਥੇ ਲੁੱਕ ਜਾਵੋਗੇ ? ਮੈਂ ਤਾਂ ਲੱਭ ਹੀ ਲਵਾਂਗਾ। ਤੁਹਾਨੂੰ ਸ਼ਾਇਦ ਨਹੀਂ ਪਤਾ ਅਜੇ ਕਿ ਜੇ ਆਪਣੇ ਬੱਚੇ ਕੰਡ ਵੱਲੋਂ ਵੀ ਨਾਲ ਲੱਗ ਜਾਣ ਤਾਂ ਹਿੱਕ ਠੰਢੀ ਠਾਰ ਹੋ ਜਾਂਦੀ ਹੈ।" ਇਹ ਸ਼ਬਦ ਅਮੋਘ ਬਾਣ ਸਿੱਧ ਹੋਏ। ਜੋਸ਼ ਜੀ ਨਾਲ ਵਿਚਾਰ ਕੀਤੀ ਕਿ ਬਹੁਤ ਹੋ ਗਿਆ ਹੈ। ਲੱਭਣ ਵਾਲਾ ਆਪਾਂ ਨੂੰ ਲੁਕਣ ਨਹੀਂ ਦਿੰਦਾ। ਹੁਣ ਤਾਂ ਸਨਮੁੱਖ ਹੋਣਾ ਪਵੇਗਾ।

ਆਪਣਿਆਂ ਦਾ ਏਨਾ ਲੰਮਾ ਪਿੱਛਾ ਕਰਨ ਦਾ ਵਸਫ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਿੱਸੇ ਹੀ ਆਇਆ ਹੈ। ਉਹ ਵਿਚਾਰਾਂ ਦੀ ਭਿੰਨਤਾ ਦੇ ਬਾਵਜੂਦ ਵੀ ਤੁਹਾਨੂੰ ਸੁਣ, ਸਮਝ ਅਤੇ ਸਮਝਾ ਸਕਦੇ ਹਨ। ਇਸੇ ਲਈ ਪੱਕਾ ਨਾਸਤਕ ਪ੍ਰੀਤਮ ਸਿੰਘ ਕਵੀ, ਕੁਲਵਕਤੀ ਕਮਿਊਨਿਸਟ ਕਾਰਕੁੰਨ ਰਿਹਾ ਸੁਰਜੀਤ ਖੁਰਸ਼ੀਦੀ ਅਤੇ ਆਪਣੇ ਪਰਿਵਰਤਨਸ਼ੀਲ ਵਿਚਾਰ ਪ੍ਰਵਾਹ ਲਈ ਜਾਣਿਆ ਜਾਂਦਾ ਡਾ. ਅਮਰ ਭਾਰਤੀ ਉਨ੍ਹਾਂ ਦੇ ਪ੍ਰੇਮ ਸੂਤਰ ਵਿਚ ਪਹੁੰਚ ਕੇ ਅਠੋਤਰੀ ਮਾਲਾ ਦੇ ਮਣਕਿਆਂ ਦਾ ਸਥਾਨ ਗ੍ਰਹਿਣ ਕਰ ਚੁੱਕੇ ਸਨ। ਸਤਿਗੁਰੂ ਜੀ ਉਸੇ ਸਹਿਜ ਭਾਵ ਨਾਲ ਸਧਾਰਨ ਸਿੱਖਾਂ ਦੀਆਂ ਦੁਨਿਆਵੀ ਸਮੱਸਿਆਵਾਂ ਸੁਣ ਤੇ ਸੁਲਝਾ ਸਕਦੇ ਹਨ ਜਿਸ ਭਾਵ ਨਾਲ ਉਹ ਵਿਸ਼ਵ ਪ੍ਰਸਿੱਧ ਧਾਰਮਿਕ, ਸਿਆਸੀ, ਜਾਂ ਸਮਾਜੀ ਹਸਤੀਆਂ ਨਾਲ ਵਿਚਰਦੇ ਹਨ। ਉਨ੍ਹਾਂ ਨੂੰ ਇਸ ਗੱਲ ਦਾ ਸਦਾ ਅਹਿਸਾਸ ਰਹਿੰਦਾ ਹੈ ਕਿ ਜਿਸ ਸਥਾਨ 'ਤੇ ਉਹ ਬਿਰਾਜਮਾਨ ਹਨ ਉਸ ਦੇ ਗੌਰਵ ਨੂੰ ਬਰਕਰਾਰ ਰੱਖਣਾ, ਤਲਵਾਰ ਦੀ ਧਾਰ 'ਤੇ ਤੁਰਨ ਜਿਹਾ ਜਟਿਲ ਕਾਰਜ ਹੈ। ਉਨ੍ਹਾਂ ਦੀ ਗੱਦੀ ਨਸ਼ੀਨੀ ਸਮੇਂ, ਪੰਜਤਾਲੀ ਵਰ੍ਹੇ ਪਹਿਲਾਂ, ਪੰਜਾਬ ਦੇ ਸਮੁੱਚੇ ਲੋਕ ਜੀਵਨ ਦੇ ਪ੍ਰਤੀਨਿਧੀਆਂ, ਜੋ ਵੱਡੀਆਂ ਆਸਾਂ ਉਨ੍ਹਾਂ ਤੇ ਲਾਈਆਂ ਸਨ, ਉਹ ਉਨ੍ਹਾਂ 'ਤੇ ਪੂਰੇ ਵੀ ਉੱਤਰੇ ਅਤੇ ਨਾਮਧਾਰੀ ਭਾਈਚਾਰੇ ਨੂੰ ਆਪਣੀਆਂ ਧਾਰਮਿਕ ਰਹੁਰੀਤਾਂ ਵਿਚ ਪਰਪੱਕ ਵੇਖਣ ਦੇ ਨਾਲ-ਨਾਲ ਇਕ ਕੌਮਾਂਤਰੀ ਗੌਰਵ ਵੀ ਪ੍ਰਦਾਨ ਕੀਤਾ।

ਧਾਰਮਿਕ ਜਾਂ ਦੁਨਿਆਵੀ ਸੱਤਾ ਵਾਲੇ ਲੋਕ ਅਕਸਰ ਕੋਮਲ ਕਲਾਵਾਂ ਤੋਂ ਕੋਰੇ ਪਾਏ ਜਾਂਦੇ ਹਨ। ਇਹ ਸਤਿਗੁਰੂ ਜੀ ਦਾ ਦਰਬਾਰ ਹੈ ਜਿਥੇ ਕਲਮਾਂ ਵਾਲਿਆਂ ਅਤੇ ਸੁਰ ਤਾਲ

ਵਾਲਿਆਂ ਨੂੰ ਸਦਾ ਨਿਵਾਜਿਆ ਗਿਆ ਹੈ। ਸਾਡੀ ਗੁਰੂ ਬਾਣੀ ਕਵਿਤਾ ਦਾ ਉਹ ਉੱਚਾ ਰੂਪ ਹੈ ਜੋ ਕਿਸੇ ਨਾਂ ਕਿਸੇ ਰਾਗ ਵਿਚ ਹੀ ਗਾਈ ਅਤੇ ਮਾਣੀ ਜਾ ਸਕਦੀ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਬੋਲੀ ਜਾਂਦੀ ਪੰਜਾਬੀ ਭਾਸ਼ਾ ਦੇ ਸਰੂਪ ਦੀ ਚਰਚਾ ਕਰਨੀ ਚਾਹਾਂਗਾ। ਗੁਰੂ ਹਰੀ ਸਿੰਘ ਜੀ ਨੂੰ ਜੇ ਇਕ ਮਿੰਟ ਪਾਸੇ ਛੱਡ ਦੇਈਏ ਤਾਂ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਲਿਖਿਤ ਹੁਕਮਨਾਮੇ ਸਾਡੇ ਕੋਲ ਹਨ ਜਿਨ੍ਹਾਂ ਵਿਚ ਪੁਆਦੀ ਉਪ ਭਾਸ਼ਾ ਦੀ ਵਰਤੋਂ ਕੀਤੀ ਗਈ ਹੈ ਜੋ ਮਲਵੱਈ ਪੰਜਾਬੀ ਦੀ ਇਕ ਉਪ ਸ਼ਾਖਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਉਪਦੇਸ਼ ਮਿਲਦੇ ਹਨ। ਉਨ੍ਹਾਂ ਦੇ ਲਹਿਜੇ ਵਿਚ ਪੁਆਧੀ ਨਾਲੋਂ ਮਲਵਈ ਬੋਲੀ ਦਾ ਅੰਸ਼ ਵੱਧ ਮਿਲਦਾ ਹੈ। ਸ੍ਰੀ ਭੈਣੀ ਸਾਹਿਬ ਮਾਲਵੇ ਦੇ ਪੁਆਧ ਖਿੱਤੇ ਵਿਚ ਸਥਿਤ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਪ੍ਰਯੁਕਤ ਭਾਸ਼ਾ ਨਾ ਪੁਆਧੀ ਤੇ ਨਾ ਮਲਵਈ ਰੰਗਣ ਵਾਲੀ ਰਹਿ ਕੇ ਨਿਰੋਲ ਕੇਂਦਰੀ ਟਕਸਾਲੀ ਪੰਜਾਬੀ ਹੈ। ਇਸ ਦੇ ਕਾਰਨਾਂ ਦੀ ਜਦੋਂ ਘੋਖ ਕੀਤੀ ਜਾਏਗੀ, ਤਾਂ ਇਕ ਤਾਂ ਇਹ ਗੱਲ ਉੱਭਰ ਕੇ ਸਾਹਮਣੇ ਆਏਗੀ ਕਿ ਆਪ ਦੇ ਪ੍ਰਕਾਸ਼ ਧਾਰਨ ਦੇ ਸਮੇਂ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਖੇ ਪਹਿਲੇ ਗੁਰੂ ਸਾਹਿਬਾਨ ਤੋਂ ਵੱਧ ਕੇਂਦਰੀ ਪੰਜਾਬ (ਮਾਝਾ) ਦੀ ਸੰਗਤ ਇਥੇ ਨਿਵਾਸ ਕਰ ਰਹੀ ਸੀ। ਤੇ ਦੂਜਾ ਇਕ ਕਾਰਨ ਇਹ ਵੀ ਹੋ ਸਕਦਾ ਹੈ ਕਿ ਬਚਪਨ ਦੇ ਚੌਦਾਂ ਵਰ੍ਹੇ ਜਿਸ ਵਿਅਕਤੀ ਦੇ ਸੰਗ ਸਾਥ ਵਿਚ ਉਨ੍ਹਾਂ ਗੁਜ਼ਾਰੇ ਸਨ, ਉਹ ਜਥੇਦਾਰ ਗੁਰਮੁਖ ਸਿੰਘ ਝੱਬਰ ਵੀ ਕੇਂਦਰੀ ਪੰਜਾਬ ਦੇ ਸ਼ੇਖੂਪੁਰਾ ਜ਼ਿਲ੍ਹੇ ਨਾਲ ਸਬੰਧਿਤ ਸੀ, ਬਚਪਨ ਭਾਂਵੇ ਉਸ ਦਾ ਵੀ ਮਾਝੇ ਵਿਚ ਬਤੀਤ ਹੋਇਆ ਸੀ। ਕਦੇ ਕਦੇ ਸਤਿਗੁਰੂ ਜੀ ਪੰਜਾਬੀ ਦਾ ਕੋਈ ਅਜਿਹਾ ਸ਼ਬਦ ਵੀ ਪ੍ਰਯੋਗ ਕਰਦੇ ਹਨ, ਜਿਸ ਦੀ ਵਰਤੋਂ ਸਿਰਫ ਸਾਡੇ ਸ਼ੇਖੂਪੁਰੀਆਂ ਵਿਚ ਹੀ ਹੁੰਦੀ ਹੈ। ਇਹ ਤੇ ਮੋਟੀ ਮੋਟੀ ਨਿਸ਼ਾਨਦੇਹੀ ਹੈ ਅਗਲਾ ਕੰਮ ਭਾਸ਼ਾ ਵਿਗਿਆਨੀਆਂ ਦਾ ਹੈ।

ਪ੍ਰੀਤਮ ਸਿੰਘ ਕਵੀ ਜੀ ਨੇ ਕਿਤੇ ਲਿਖਿਆ ਸੀ ਕਿ ਉਸ ਨੂੰ ਉਸ ਦੇ ਕਮਿਊਨਿਸਟ ਵਿਸ਼ਵਾਸ਼ਾਂ ਸਮੇਤ ਪਰਵਾਨ ਕਰਕੇ ਸਤਿਗੁਰੂ ਜੀ ਨੇ ਕੇਡੀ ਵਿਸ਼ਾਲ ਦਿਲੀ ਦਾ ਪ੍ਰਗਟਾਵਾ ਕੀਤਾ ਸੀ। ਇਨ੍ਹਾਂ ਸਤਰਾਂ ਦੇ ਲੇਖਕ ਨੂੰ ਇਹ ਲਿਖਣ ਵਿਚ ਫਖ਼ਰ ਮਹਿਸੂਸ ਹੁੰਦਾ ਹੈ ਕਿ ਉਸ ਦਾ ਕਮਿਊਨਿਸਟ ਹੋਣਾ ਉਸ ਦੇ ਕੂਕਪੁਣੇ ਦੀ ਦੇਣ ਹੈ।

*—ਕਰੀਵਾਲਾ (ਸਿਰਸਾ)*

## ਮਾਤਾ ਪ੍ਰੀਤਮ ਕੌਰ ਨਮਿਤ ਮੇਲਾ



ਜਥੇਦਾਰ ਸੇਵਾ ਸਿੰਘ ਨਾਮਧਾਰੀ ਦਿੱਲੀ ਵਾਲਿਆਂ ਦੀ ਜੀਵਨ ਸੰਗਣੀ ਮਾਤਾ ਪ੍ਰੀਤਮ ਕੌਰ ਜੀ ਸੰਸਾਰ ਯਾਤਰਾ ਸਫ਼ਲਤਾ ਸਹਿਤ੧੪ ਅਕਤੂਬਰ ੨੦੦੩ ਸੰਪੂਰਨ ਕਰ ਗਏ ਸਨ।

ਉਨ੍ਹਾਂ ਦੀ ਯਾਦ ਵਿਚ ਇਕ ਮੇਲਾ ਐਤਵਾਰ ੨੪ ਅਕਤੂਬਰ ੨੦੦੪ ਨੂੰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਨਵੀਂ ਦਿੱਲੀ ਵਿਚ ਕੀਤਾ ਗਿਆ। ਅਮ੍ਰਿਤ ਵੇਲੇ ਸ੍ਰੀ ਆਸਾ ਦੀ ਵਾਰ ਦਾ ਰਸ ਭਿੰਨਾ ਕੀਰਤਨ ਪ੍ਰਸਿੱਧ ਕਲਾਕਾਰ ਸੰਤ ਬਲਜੀਤ ਸਿੰਘ ਗੁਰਮੀਤ ਸਿੰਘ ਜੀ ਨਾਮਧਾਰੀ ਨੇ ਆਪਣੇ ਸਾਜ਼ਾਂ ਤਾਰ-ਸ਼ਹਿਨਾਈ ਸਹਿਤ ਕੀਤਾ ਅਤੇ ਸੰਗਤਾਂ ਨਾਮ ਸਿਮਰਨ ਕਰਦੀਆਂ ਕੀਰਤਨ ਦਾ ਅਮ੍ਰਿਤ ਰਸ ਮਾਣਦੀਆਂ ਰਹੀਆਂ। ਉਸ ਤੋਂ ਬਾਅਦ ਜਥੇਦਾਰ ਮਨਜੀਤ ਸਿੰਘ ਜੀ ਨੇ ਹੱਲੇ ਦਾ ਦਾ ਦੀਵਾਨ ਸਜਾਇਆ ਜਿਸ ਵਿਚ ਉਨ੍ਹਾਂ ਅਨੇਕਾਂ ਪਰਸੰਗ ਸੁਣਾ ਕੇ ਮਾਈਆਂ ਬੀਬੀਆਂ ਦੀ ਮਹਾਨਤਾ ਅਤੇ ਜੱਸ ਕੀਰਤ ਦਾ ਬਖਾਨ ਕੀਤਾ। ਇਸ ਉਪਰੰਤ ਨੌਜਵਾਨ ਗੁਰਦੇਵ ਸਿੰਘ ਨੇ ਇਕ ਸ਼ਬਦ ਗਾਇਣ ਕੀਤਾ। ਪ੍ਰਸਿੱਧ ਵਿਦਵਾਨ ਅਤੇ ਸਤਿਜੁਗ ਦੇ ਸੰਪਾਦਕ ਪ੍ਰੋਫੈਸਰ ਤਾਰਾ ਸਿੰਘ ਜੀ ਨੇ ਆਪਣੇ ਭਾਸ਼ਨ ਵਿਚ ਕਿਹਾ ਕਿ ਮਾਤਾ ਪ੍ਰੀਤਮ ਕੌਰ ਇਕ ਸਾਧਾਰਨ ਔਰਤ ਨੇ ਅਸਾਧਾਰਨ ਕੰਮ ਕੀਤਾ। ਉਨ੍ਹਾਂ ਨੇ ਜਥੇਦਾਰ ਸੇਵਾ ਸਿੰਘ ਜੀ ਨੂੰ ਗੁਰਮਤਿ ਅਧਿਐਨ ਅਤੇ ਸ਼ਬਦ ਕੀਰਤਨ ਵਾਸਤੇ ਬੇ-ਫਿਕਰ ਰੱਖਿਆ। ਜਿਸ ਕਰਕੇ ਜਥੇਦਾਰ ਸੇਵਾ ਸਿੰਘ ਜਿਹਾ ਮਹਾਨ ਵਿਦਵਾਨ ਪੰਥ ਦੀ ਸੇਵਾ ਕਰ ਸਕਿਆ। ਮਾਤਾ ਜੀ ਨੇ ਪੰਜ ਸਪੁੱਤਰਾਂ ਅਤੇ ਦੋ ਸਪੁੱਤਰੀਆਂ ਦੇ ਪਰਿਵਾਰ ਨੂੰ ਪਾਲਿਆ ਪੋਸਿਆ ਵਿਆਹਿਆ ਅਤੇ ਚੰਗੇ ਕਾਮਯਾਬ ਮਨੁੱਖ ਅਤੇ ਗੁਰਸਿੱਖ ਬਣਾਇਆ। ਅਨਜਾਣ ਜੀ ਨੇ ਪ੍ਰੋ: ਮੋਹਨ ਸਿੰਘ ਦੀ ਮਸ਼ਹੂਰ ਕਵਿਤਾ 'ਮਾਂ' ਵਿਚਲੇ ਬੰਦ "ਮਾਂ ਵਰਗਾ ਘਣਛਾਵਾਂ ਬੂਟਾ ਮੈਨੂੰ ਨਜ਼ਰ ਨਾ ਆਏ। ਇਸ ਤੋਂ ਲੈ ਕੇ ਛਾਂ ਉਧਾਰੀ ਰੱਬ ਨੇ ਸੁਰਗ ਬਣਾਏ ", ਦੇ ਹਵਾਲੇ ਨਾਲ ਮਾਂ ਦੀ ਮਹਾਨਤਾ ਦੱਸੀ। ਇਸ ਸਮੇਂ ਵੱਖ-ਵੱਖ ਵਿਅਕਤੀਆਂ ਅਤੇ ਪਰਿਵਾਰ ਵੱਲੋਂ ੬ ਆਦਿ ਸ੍ਰੀ ਗ੍ਰੰਥ ਸਾਹਿਬ ਅਤੇ ੧ ਦਸਮ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਵੀ ਪਾਏ ਗਏ। ਅੰਤ ਗੁਰੂ ਕਾ ਲੰਗਰ ਅਤੁੱਟ ਵਰਤਿਆ। ਪਰਿਵਾਰ ਵੱਲੋਂ ਆਈਆਂ ਸੰਗਤਾਂ ਦਾ ਭਾਵ ਭਿੰਨਾ ਸੁਆਗਤ ਤੇ ਧੰਨਵਾਦ ਕੀਤੀ ਗਿਆ।

*ਮਾਮਲਾ ਧੀਆਂ ਦੇ ਕਤਲਾਂ ਦਾ:*

# ਕਿੱਧਰ ਨੂੰ ਜਾ ਰਿਹਾ ਹੈ ਪੰਜਾਬ ?

ਬਹੁਤ ਹੀ ਦੁਖਦਾਈ ਖ਼ਬਰ ਆਈ ਹੈ ਪਟਿਆਲੇ ਤੋਂ। ਜਿੰਨੀ ਇਹ ਖ਼ਬਰ ਦੁਖਦਾਈ ਹੈ, ਓਨੀ ਹੀ ਸ਼ਰਮਨਾਕ ਵੀ ਤੇ ਘਿਨਾਉਣੀ ਵੀ। ਖ਼ਬਰ ਆਖਦੀ ਹੈ ਕਿ ਪਟਿਆਲੇ ਜ਼ਿਲ੍ਹੇ ਦੇ ਕੌਲੀ ਪਿੰਡ ਦੇ ਕਮਲਜੀਤ ਸਿੰਘ ਦੇ ਘਰ ਧੀ ਜੰਮ ਪਈ। ਕਮਲਜੀਤ ਸਿੰਘ ਪੁੱਤਰ ਦੀ ਆਸ ਲਾਈ ਬੈਠਾ ਸੀ, ਧੀ ਜੰਮੀ ਤਾਂ ਬਰਦਾਸ਼ਤ ਨਾ ਕਰ ਸਕਿਆ। ਲਾਇਸੈਂਸੀ ਬੰਦੂਕ ਚੁੱਕੀ ਤੇ ਇੱਕ ਮਹੀਨੇ ਦੀ ਹੋ ਚੁੱਕੀ ਧੀ ਨੂੰ ਗੋਲੀ ਮਾਰ ਕੇ ਮਾਰ ਦਿੱਤਾ। ਲੋਕਾਂ ਨੂੰ ਕਹਿ ਦਿੱਤਾ ਕਿ ਬਿਮਾਰ ਸੀ, ਬਚ ਨਹੀਂ ਸਕੀ। ਜ਼ਮੀਨ ਵਿੱਚ ਦਫ਼ਨਾ ਦਿੱਤੀ। ਧੀ ਦੀ ਮਾਂ ਕਈ ਦਿਨ ਇਹੋ ਫ਼ੈਸਲਾ ਨਾ ਕਰ ਸਕੀ ਕੀ ਕਰਾਂ, ਪਰ ਅੰਤ ਨੂੰ ਅੰਦਰੋਂ ਉੱਠਦੀਆਂ ਲੂਹਰੀਆਂ ਨੇ ਮਜਬੂਰ ਕਰ ਦਿੱਤਾ ਕਿ ਉਹ ਪੁਲਸ ਕੋਲ ਜਾ ਕੇ ਸਾਰੀ ਕਹਾਣੀ ਦੱਸ ਦੇਵੇ।

ਹਾਲੇ ਚਾਰ ਸਾਲ ਹੋਏ ਸਨ ਵਿਆਹ ਨੂੰ, ਪਤਨੀ ਦੀ ਸ਼ਿਕਾਇਤ ਉੱਤੇ ਪਤੀ ਕਤਲ ਦੇ ਕੇਸ਼ ਵਿੱਚ ਗ੍ਰਿਫ਼ਤਾਰ ਹੋ ਗਿਆ ਤੇ ਕਤਲ ਵੀ ਸਕੀ ਧੀ ਦਾ। ਲਾਸ਼ ਉਸ ਬੱਚੀ ਦੀ ਪੁਲਸ ਨੇ ਜ਼ਮੀਨ 'ਚੋਂ ਪੁੱਟ ਕੇ ਕੱਢ ਲਈ ਤੇ ਪੋਸਟ ਮਾਰਟਮ ਰਿਪੋਰਟ ਨੇ ਕਤਲ ਦੀ ਕਹਾਣੀ ਸਾਬਤ ਕਰ ਦਿੱਤੀ। ਬੱਚੀ ਦੀ ਮਾਂ ਦੱਸਦੀ ਹੈ ਕਿ ਜਦੋਂ ਪਹਿਲੀ ਧੀ ਜੰਮੀ, ਕਮਲਜੀਤ ਓਦੋਂ ਵੀ ਬਹੁਤ ਕਲਪਿਆ ਸੀ। ਫਿਰ ਜਦੋਂ ਦੂਜੀ ਧੀ ਜੰਮ ਪਈ ਤਾਂ ਉਸ ਨੇ ਉਸ ਨੂੰ ਵੀ ਮਾਰਨ ਦੀ ਕੋਸ਼ਿਸ਼ ਕੀਤੀ ਸੀ, ਪਰ ਕਾਮਯਾਬ ਨਹੀਂ ਸੀ ਹੋ ਸਕਿਆ। ਹੁਣ ਵਾਲੇ ਉਸ ਦੇ ਕੁਕਰਮ ਬਾਰੇ ਵੀ ਉਸ ਦੀ ਪਤਨੀ ਕਈ ਦਿਨ ਇਸੇ ਸੋਚ ਵਿੱਚ ਫਸੀ ਰਹੀ ਕਿ ਧੀ ਦੇ ਕਾਤਲ ਨੂੰ ਸਜ਼ਾ ਦਿਵਾਵੇ ਜਾਂ ਦੂਜੀਆਂ ਦੋਂ ਧੀਆਂ ਦੇ ਬਾਪ ਨੂੰ ਬਚਾਉਣ ਲਈ ਸੀਨੇ 'ਤੇ ਪੱਥਰ ਰੱਖ ਕੇ ਚੁੱਪ ਕੀਤੀ ਰਹੇ।

ਜੋ ਹੋਇਆ, ਉਹ ਚੰਗਾ ਨਹੀਂ, ਪਰ ਕਮਲਜੀਤ ਤਾਂ ਇੱਕ ਵੰਨਗੀ ਹੈ। ਉਹ ਉਸ ਕੋਝੀ ਮਾਨਸਿਕਤਾ ਦੀ ਵੰਨਗੀ ਹੈ, ਜਿਹੜੀ ਮਾਨਸਿਕਤਾ ਅੱਜ ਵੀ ਪੁੱਤਾਂ ਆਸਰੇ ਬੰਸਾਵਲੀ ਚੱਲਣ ਦਾ ਵਿਕਾਰ ਆਪਣੇ ਅੰਦਰ ਪਾਲੀ ਬੈਠੀ ਹੈ। ਇਹੋ ਕਾਰਨ ਹੈ ਕਿ ਪੰਜਾਬ ਵਿੱਚ ਇਸਤਰੀ-ਮਰਦ ਅਨੁਪਾਤ ਡਿੱਗਦਾ ਏਨਾਂ ਹੇਠਾਂ ਡਿੱਗ ਪਿਆ ਹੈ ਕਿ ਜ਼ਿਕਰ ਕਰਦਿਆਂ ਵੀ ਸ਼ਰਮ ਆਉਂਦੀ ਹੈ।

ਸਾਡੇ ਪੰਜਾਬ ਵਿੱਚ ਮਰਦਾਂ ਨਾਲੋਂ ਇਸਤਰੀਆਂ ਦੇ ਘੱਟ ਹੋਣ ਦੀ ਕਹਾਣੀ ਤਾਂ ਕਿਧਰੇ ਰਹੀ, ਹੁਣ ਪੂਰੀ ਜਾਗਰਤੀ ਲਹਿਰ ਦੇ ਬਾਵਜੂਦ ਬੱਚਿਆਂ ਵਿੱਚ ਵੀ ਲੜਕਿਆਂ ਮੁਕਾਬਲੇ ਲੜਕੀਆਂ ਦੀ ਗਿਣਤੀ ਘਟਦੀ ਜਾ ਰਹੀ ਹੈ, ਇਕ ਹਜ਼ਾਰ ਮੁੰਡਿਆਂ ਮੁਕਾਬਲੇ ਪੰਜਾਬ ਭਰ ਵਿਚ ਤਾਂ ੭੯੮ ਕੁੜੀਆਂ ਹਨ ਹੀ ਕਈ ਜ਼ਿਲ੍ਹਿਆਂ ਅੰਦਰ ਇਹ ਹੋਰ ਵੀ ਘਟ ਗਈਆਂ ਹਨ। ਇਹਨਾਂ ਵਿੱਚ ਫ਼ਤਹਿਗੜ੍ਹ ਸਾਹਿਬ ਜ਼ਿਲ੍ਹੇ ਦਾ ਨੰਬਰ ਸਭ ਤੋਂ ਹੇਠਲਾ ਹੈ, ਜਿੱਥੇ ਇੱਕ ਹਜ਼ਾਰ ਮੁੰਡਿਆ ਮੁਕਾਬਲੇ ਸਿਰਫ਼ ੭੬੬ ਲੜਕੀਆਂ ਹਨ ਤੇ ਪਟਿਆਲੇ ਦਾ ਉਸ ਤੋਂ ਥੋੜ੍ਹਾ ਉੱਪਰ, ਜਿੱਥੇ ਇਹ ਗਿਣਤੀ ੭੭੭ ਹੈ। ਜੇ ਫਤਹਿਗੜ੍ਹ ਵਾਲਾ ਜ਼ਿਲ੍ਹਾ ਨਾ ਬਣਦਾ ਤੇ ਪਟਿਆਲਾ ਹੀ ਇਕੱਠਾ ਰਹਿੰਦਾ, ਤਦ ਵੀ ਸਭ ਤੋਂ ਹੇਠਾਂ ਇਸੇ ਨੇ ਹੋਣਾ ਸੀ। ਇਹ ਖ਼ਬਰ ਕਿੰਨੀ ਸ਼ਰਮਨਾਕ ਹੈ ਕਿ ਇੱਕ ਹਜ਼ਾਰ ਲੜਕਿਆਂ ਪਿੱਛੇ ੭੮੪ ਜਾਂ ਇਸ ਤੋਂ ਘੱਟ ਲੜਕੀਆਂ ਵਾਲੇ ਸਾਰੇ ਦੇਸ਼ ਭਰ ਵਿੱਚ ੧੧ ਜ਼ਿਲ੍ਹੇ ਹਨ ਤੇ ਉਹਨਾਂ 'ਚੋਂ ਤਿੰਨ ਫ਼ਤਹਿਗੜ੍ਹ ਸਾਹਿਬ, ਪਟਿਆਲਾ, ਮਾਨਸਾ ਸਾਡੇ ਪੰਜਾਬ 'ਚ ਹਨ। ਜਿੱਥੇ ਇਹ ਵਰਤਾਰਾ ਸਮਾਜ ਬਾਰੇ ਚਿੰਤਾ ਕਰਨ ਵਾਲੇ ਚਿੰਤਕਾਂ ਨੂੰ ਦੁਖੀ ਕਰ ਰਿਹਾ ਹੈ, ਸਰਕਾਰਾਂ ਨੂੰ ਇਸ ਦੀ ਗੰਭੀਰਤਾ ਦਿਖਾਈ ਹੀ ਨਹੀਂ ਦੇਂਦੀ। ਅੱਜ ਵੀ ਵੱਡੇ-ਵੱਡੇ ਅਖੌਤੀ ਗੋਲਡ-ਮੈਡਲਿਸਟ ਡਾਕਟਰ ਤੇ ਡਾਕਟਰਾਣੀਆਂ ਪਰਦੇ ਓਹਲੇ ਸਕੈਨ ਕਰ ਕੇ ਜੰਮਣ ਤੋਂ ਪਹਿਲਾਂ ਹੀ ਮੁੰਡੇ ਜਾਂ ਕੁੜੀ ਦੀ ਜਾਣਕਾਰੀ ਉਸ ਦੇ ਮਾਪਿਆਂ ਨੂੰ ਵੇਚ ਕੇ ਮੁਨਾਫ਼ਾ ਕਮਾ ਰਹੇ ਹਨ।

ਸਾਡੇ ਲੀਡਰਾਂ ਨੂੰ ਵੀ ਇਸ ਵਰਤਾਰੇ 'ਚੋਂ ਪਾਸੇ ਕਰ ਕੇ ਨਹੀਂ ਵੇਖਿਆ ਜਾ ਸਕਦਾ। ਸ੍ਰੀ ਪ੍ਰਕਾਸ਼ ਸਿੰਘ ਬਾਦਲ ਵਰਗੇ ਲੀਡਰ ਦੇ ਮੁੱਖ ਮੰਤਰੀ ਹੋਣ ਸਮੇਂ ਦੋ ਪੋਤੀਆਂ ਤੋਂ ਪਿੱਛੋਂ ਪੋਤਰਾ ਜੰਮ ਪੈਣ ਦੀ ਖੁਸ਼ੀ ਵਿੱਚ ਸਾਰੇ ਪੰਜਾਬ ਵਿੱਚ ਅਖੰਡ ਪਾਠਾਂ ਦੀ ਲੜੀ ਚਲਾ ਕੇ ਉਸ ਨਵ-ਜੰਮੇ ਜਵਾਕ ਨੂੰ 'ਪੰਥ ਦਾ ਵਾਰਸ' ਕਹਿ ਕੇ ਪ੍ਰਚਾਰਿਆ ਗਿਆ ਸੀ। ਵਾਰਸ ਪਹਿਲਾਂ ਜੰਮੀਆਂ ਦੋ ਪੋਤੀਆਂ ਕਿਉਂ ਨਹੀਂ ਸੀ ਤੇ ਪਿੱਛੋਂ ਜੰਮਿਆ ਪੋਤਾ ਕਿਵੇਂ ਹੋ ਗਿਆ ? ਧੀ ਨਾਲੋਂ ਪੁੱਤਰ ਨੂੰ ਜਦੋਂ ਇਹੋ ਜਿਹੇ ਅਗਵਾਨੂੰ ਪਰਵਾਰ ਵੀ ਪਹਿਲ ਦੇਂਦੇ ਹੋਣ ਤਾਂ ਉਹਨਾਂ ਦੇ ਪਿੱਛੇ ਚੱਲਦੇ ਲੋਕਾਂ ਦੀ ਮਾਨਸਿਕਤਾ ਕਿਹੋ ਜਿਹੀ ਹੋ ਸਕਦੀ ਹੈ ? ਸ਼ਾਇਦ ਇਹੋ ਕਾਰਨ ਹੈ ਕਿ ਇੱਕ ਹਜ਼ਾਰ ਮੁੰਡਿਆਂ ਪਿੱਛੇ ੭੮੪ ਜਾਂ ਇਸ ਤੋਂ ਘੱਟ ਕੁੜੀਆਂ ਵਾਲੇ ਪੰਜਾਬ ਵਿੱਚ ਤਾਂ ਸਿਰਫ਼ ਤਿੰਨ ਜ਼ਿਲ੍ਹੇ ਹਨ, ਪਰ ਪੰਜਾਬ ਦੇ ੧੭ 'ਚੋਂ ੧੪ ਜ਼ਿਲ੍ਹਿਆਂ ਅੰਦਰ ਸਿੱਖਾਂ ਵਿੱਚ ਇਹ ੭੮੪ ਤੋਂ ਵੀ ਘੱਟ ਹਨ। ਏਥੇ ਵੀ ਸਭ ਤੋਂ ਹੇਠਲਾ ਨੰਬਰ ਫਤਹਿਗੜ੍ਹ ਤੇ ਪਟਿਆਲੇ ਦਾ ਹੈ, ਜਿਥੇ ਸਿੱਖ ਪਰਵਾਰਾਂ ਵਿੱਚ ਇਕ ਹਜ਼ਾਰ ਮੁੰਡਿਆਂ ਮੁਕਾਬਲੇ ਕੁੜੀਆਂ ਦੀ ਗਿਣਤੀ ੭੪੩

ਅਤੇ ੭੪੫ ਹੈ। ਧੀਆਂ ਨੂੰ ਜੰਮਦੀਆਂ ਨੂੰ ਅਫ਼ੀਮ ਚਟਾ ਕੇ ਜਾਂ ਗ਼ਲ ਵਿੱਚ ਅੰਗੂਠਾ ਦੇ ਕੇ ਮਾਰ ਦੇਣ ਦਾ ਰਿਵਾਜ ਹੁਣ ਪੁਰਾਣਾ ਹੋ ਗਿਆ ਹੈ। ਸਕੈਨ ਸੈਂਟਰਾਂ ਦਾ ਧੰਦਾ ਵੀ ਸਰਕਾਰੀ ਅੜਿੱਕਿਆ ਕਾਰਨ ਸੁਖਾਲਾ ਨਹੀਂ ਰਿਹਾ। ਇਸ ਕਰ ਕੇ ਕਮਲਜੀਤ ਵਰਗਿਆਂ ਨੇ ਇੱਕ ਹੋਰ ਘਟੀਆ ਢੰਗ ਚੁਣ ਲਿਆ ਹੈ। ਇਸ ਘਟੀਆ ਵਰਤਾਰੇ ਨਾਲ ਜੇ ਪੰਜਾਬ ਦੀ ਦਿੱਖ ਹੋਰ ਵਿਗੜਨ ਤੋਂ ਬਚਾਉਣੀ ਹੈ ਤਾਂ ਸਾਰੀਆਂ ਸੁਹਿਰਦ ਧਿਰਾਂ ਨੂੰ ਆਪਣੀ ਚੁੱਪ ਤੋੜ ਕੇ ਮੈਦਾਨ ਵਿੱਚ ਨਿਕਲਣਾ ਪਵੇਗਾ। ਕਿਸੇ ਵੀ ਹੋਰ ਧਿਰ ਤੋਂ ਵੱਧ ਇਹ ਜ਼ਿਮੇਵਾਰੀ ਸਿੱਖ ਸੰਸਥਾਵਾਂ ਤੇ ਆਗੂਆਂ ਦੀ ਹੈ, ਕਿਉਂਕਿ ਕਮਲਜੀਤ ਵਰਗਿਆਂ ਦੀਆਂ ਕਰਤੂਤਾਂ ਨੇ ਸਿੱਖ ਸਮਾਜ ਵਿੱਚ ਇਸਤਰੀ ਦੀ ਗਿਣਤੀ ਤਾਂ ਘਟਾਈ ਹੀ ਸੀ, ਹੁਣ ਬੱਚੀਆਂ ਦੀ ਗਿਣਤੀ ਹੋਰ ਵੀ ਘਟਾ ਕਰੇ ਭਵਿੱਖ ਵਿੱਚ ਸਾਰਾ ਸੰਤੁਲਨ ਵਿਗੜ ਜਾਣ ਦਾ ਖ਼ਦਸ਼ਾ ਪੈਦਾ ਕਰ ਦਿੱਤਾ ਹੈ।

*—ਨਵਾਂ ਜ਼ਮਾਨਾ: , ਮੁਖ ਲੇਖ ਮੰਗਲਵਾਰ ੫ ਅਕਤੂਬਰ ੨੦੦੪*

---

## ਸੁਨਿਹਰੀ ਸਿਮਰਨਾ

*—ਸਾਧੂ ਸਿੰਘ ਕਿਸਾਨ*

ਦੋ ਕਾਮਰੇਡ ਲਗਦੇ ਬੰਦਿਆਂ ਨੂੰ ਸੰਤਾਂ ਦੇ ਖੁਲ੍ਹੇ ਦਾਹੜੇ ਤੇ ਲੰਮੇ ਚੋਗੇ ਵਾਲੇ ਸੇਵਕਾਂ ਨੇ, ਸਵੇਰ ਦੇ ਸੱਤ ਵਜੇ ਤੋਂ ਨੌਂ ਵਜੇ ਤਕ ਨਾ ਤੇ ਦਰਸ਼ਨ ਹੀ ਕਰਾਏ, ਨਾ ਜਾਣ ਹੀ ਦਿੱਤਾ।

ਕਲ੍ਹ ਸ਼ਾਮ ਇਸ ਪੰਡਾਲ ਕੋਲੋਂ ਲੰਘਦਿਆਂ ਇਕ ਨੌ ਉਮਰੇ ਸੰਤ ਦੇ ਕੀਰਤਨ ਦਾ ਜਾਦੂ ਸਾਡੀ ਕਾਮਰੇਡੀ ਤੋਂ ਲੰਘਦਾ ਹੋਇਆ, ਅੱਜ ਸੰਤਾਂ ਦੇ ਦਰਸ਼ਨ ਤੇ ਅਗਲੇ ਪ੍ਰੋਗਰਾਮ ਦੀ ਤਾਂਘ ਲਈ ਏਥੇ ਲੈ ਆਇਆ ਸੀ।

ਵੱਡੇ ਸ਼ਹਿਰ ਦੇ ਅਮੀਰ ਏਰੀਏ 'ਚ ਸੁੰਦਰ ਮਟਕਦੀ ਕੋਠੀ ਮੂਹਰੇ 'ਪਰਣ ਕੁਟੀਰ', ਭਾਵ 'ਕੱਖਾਂ ਦੀ ਕੁੱਲੀ ਪੜ੍ਹ ਕੇ, ਸਾਡਾ ਤਰਕਸ਼ੀਲ ਮਨ ਇਕ ਵਾਰ ਤਾਂ ਠਿਟਕਿਆ, ਕਿ ਸਾਨੂੰ ਏਥੇ ਆਉਣਾ ਨਹੀਂ ਸੀ ਚਾਹੀਦਾ, ਜੇ ਹੁਣ ਆਏ ਹਾਂ ਤਾਂ ਸੋਹਣੀ ਤਸਵੀਰ ਦਾ ਦੂਸਰਾ ਪਾਸਾ ਵੇਖਣਾ ਈ ਚਾਹੀਦਾ ਏ।

ਦਸ ਕੁ ਵਜੇ ਸਰਕਾਰੀ ਜਾਪਦੇ ਸਰਦਾਰਾਂ ਦਾ ਜੋੜਾ ਇਕ ਸੁੰਦਰ ਕਾਰ ਚੋਂ ਉਤਰਿਆ। ਖੁੱਲੇ ਦਾਹੜੇ ਲੰਮੇ ਚੋਗੇ ਵਾਲੇ ਸੇਵਕਾਂ ਨੇ ਹੁੱਬ ਕੇ ਓਹਨਾਂ ਦਾ ਸਵਾਗਤ ਕੀਤਾ, ਓਹਨਾਂ ਨਾਲ ਸਾਨੂੰ ਵੀ ਅੱਗੇ ਨਾਲੋਂ ਚੰਗਾ ਜਲ ਪਾਣੀ ਛਕਣ ਨੂੰ ਮਿਲ ਗਿਆ, ਪਰ ਦਰਸ਼ਨਾਂ ਦਾ ਵਕਤ ਓਹਨਾਂ ਨੂੰ ਵੀ ਦੁਪਹਿਰੋਂ ਬਾਦ ਸੰਗਤ ਵਿਚ ਹੀ ਦਸਿੱਆ ਗਿਆ।

ਦੋਹਾਂ ਸਰਦਾਰਾਂ ਨੇ ਆਪਸ ਵਿਚ ਅੱਖ ਰਲਾ ਕੇ ਇਕ ਉਚੇਚੇ ਲੰਮੇ ਚੋਗੇ ਤੇ ਖੁੱਲੇ ਦਾਹੜੇ ਵਾਲੇ ਸੇਵਕ ਨੂੰ ਇਸ਼ਾਰੇ ਨਾਲ ਨੇੜੇ ਸੱਦ ਕੇ ਸਰਗੋਸ਼ੀ 'ਚ ਆਖਿਆ, "ਅਸੀਂ ਵਿਦੇਸ਼ੀ ਸੁਨਿਹਰੀ ਸਿਮਰਨਾ ਸੰਤਾਂ ਵਾਸਤੇ ਸਪੈਸ਼ਲ ਬਣਵਾ ਕੇ ਲਿਆਏ ਆਂ, ਜੋ ਭੇਟਾ ਕਰਕੇ ਹੁਣੇ ਵਾਪਸ ਚਲੇ ਜਾਣਾ ਚਾਹੁੰਦੇ ਹਾਂ।

'ਭੇਟਾ', ਦਾ ਜ਼ਿਕਰ ਸੁਣ ਕੇ ਸੇਵਕ ਨੂੰ ਤਾਂ ਜਿਵੇਂ ਖੰਭ ਉੱਗ ਪਏ ਹੋਣ, ਉਸ ਨੇ ਸਾਡੇ ਤੋਂ ਵੀ ਕੋਈ ਸੰਗ-ਸੰਕੋਚ ਨਾ ਕੀਤਾ ਉੱਡਦਾ ਹੋਇਆ ਅੰਦਰ ਗਿਆ, ਅਤੇ ਆਗਿਆ ਲੈ ਕੇ ਆ ਗਿਆ। ਦੋਹਾਂ ਸਰਦਾਰਾਂ ਨਾਲ ਦਬਾ ਦਬ ਅਸੀਂ ਵੀ ਅੰਦਰ ਚਲੇ ਗਏ, ਚਿਲਕੋਰਾਂ ਮਾਰਦੀ ਚਾਂਦੀ ਦੀ ਡੱਬੀ ਚੋਂ ਹਰੀ ਮਖ਼ਮਲ ਚ ਲਿਪਟਿਆ 'ਸੁਨਿਹਰੀ ਸਿਮਰਨਾ', ਕਢ ਕੇ ਜਦੋਂ ਸਰਦਾਰਾਂ ਨੇ ਸੰਤ ਜੀ ਦੇ ਹੱਥ ਪਹਿਨੌਣਾਂ ਚਾਹਿਆ ਤਾਂ ਸੱਸੀ ਦਾਹੜੀ ਵਾਲੇ ਅਤਿ ਖ਼ੂਬਸੂਰਤ ਸੰਤ ਨੇ ਗਦ ਗਦ ਹੋ ਕੇ ਆਪਣਾ ਗੋਰਾ ਮਲੂਕੜਾ ਹੱਥ, ਸਰਦਾਰਾਂ ਦੇ ਕੂਲੇ ਹੱਥਾਂ ਵਿਚ ਸੌਂਪ ਦਿੱਤਾ।

# ਨਾਮਧਾਰੀ ਅੰਦੋਲਨ ਤੋਂ ਗ਼ਦਰ ਪਾਰਟੀ ਤੱਕ

ਸਵਰਨ ਸਿੰਘ ਸਨੇਹੀ, ਐਮ. ਏ.

ਨਾਮਧਾਰੀ ਜਾਂ ਕੂਕਾ ਅੰਦੋਲਨ ਦੌਰਾਨ ਦੇਸ ਹਿਤ ਜਾਨਾਂ ਵਾਰਨ ਦੀਆਂ ਅਦੁਤੀ ਉਦਾਹਰਣਾਂ ਕਾਇਮ ਕਰਨ ਵਾਲੇ ਪੰਜਾਬੀਆਂ ਤੇ ਕਾਮਾਗਾਟਾ ਮਾਰੂ ਜਹਾਜ਼ ਕਾਂਡ ਦੇ ਅੰਗਰੇਜ਼ਾਂ ਦੀਆਂ ਗੋਲੀਆਂ ਨਾਲ ਭੁੰਨੇ ਗਏ ਨਿਹੱਥੇ ਮੁਸਾਫਰਾਂ ਨੂੰ ਦੇਸ਼ ਭਗਤ ਜਾਂ ਕੌਮੀ ਸ਼ਹੀਦ ਮੰਨਣ ਤੋਂ ਇਨਕਾਰ ਕਰਨ ਵਾਲਾ ਕੇਂਦਰੀ ਭਾਰਤ ਸਰਕਾਰ ਵਲੋਂ ਪੰਜਾਬ ਤੇ ਹਰਿਆਣਾ ਹਾਈ ਕੋਰਟ ਵਿਚ ਦਿਤਾ ਗਿਆ ਹਲਫੀਆ ਬਿਆਨ ਕੌਮੀ ਸ਼ਹੀਦਾਂ ਦਾ ਅਪਮਾਨ ਤਾਂ ਹੈ ਹੀ, ਨਾਲ ਹੀ ਸਾਡੇ ਉਨ੍ਹਾਂ ਰਾਜਸੀ ਪ੍ਰਭੂਆਂ ਦੀ ਵੋਟ ਆਧਾਰਤ ਸੌੜੀ ਸੋਚ ਤੇ ਘਟੀਆ ਜ਼ਿਹਨੀਅਤ ਦਾ ਸੂਚਕ ਵੀ ਹੈ ਜਿਹੜੀ ਵੋਟਾਂ ਬਟੋਰਨ ਲਈ ਜਨਤਕ ਸਮਾਗਮਾਂ ਵਿਚ ਇਨ੍ਹਾਂ ਭਾਰਤੀਆਂ ਦੀਆਂ ਸਿਫਤਾਂ ਦੇ ਪੁਲ ਬੰਨ੍ਹਦੇ ਨਹੀਂ ਥੱਕਦੇ ਪਰ ਉਨ੍ਹਾਂ ਬਾਰੇ ਤਿਆਰ ਕੀਤੀਆਂ ਜਾਂਦੀਆਂ ਮਿਸਲਾਂ ਵਿਚ ਤਸਵੀਰ ਦਾ ਪਾਸਾ ਬਿਲਕੁਲ ਉਲਟ ਦਿੰਦੇ ਹਨ। ਇਸ ਤੋਂ ਦੁਖਦਾਈ ਤੇ ਅਫਸੋਸਨਾਕ ਗਲ ਇਹ ਹੈ ਕਿ ਜੂਨ ੨੦੦੪ ਵਿਚ ਹੋਈਆਂ ਲੋਕ ਸਭਾ ਚੋਣਾਂ ਵਿਚ ਉਹ ਇਨ੍ਹਾਂ ਸ਼ਹੀਦਾਂ ਦੇ ਵਾਰਸਾਂ ਦੀਆਂ ਵੋਟਾਂ ਪ੍ਰਾਪਤ ਕਰਨ ਵਿਚ ਫਿਰ ਸਫਲ ਹੋ ਗਏ ਹਨ ਪਰ ਕੌਮੀ ਸ਼ਹੀਦਾਂ ਪ੍ਰਤੀ ਸਰਕਾਰ ਦੇ ਰਵਈਏ ਵਿਰੁਧ ਭਾਰਤ ਦੇ ਗ੍ਰਹਿ ਮੰਤਰੀ ਜੀ ਨੂੰ ਯਾਦ ਪੱਤਰ ਦੇਣ ਗਏ ਸ਼ਾਂਤ ਤੇ ਅਹਿੰਸਕ ਦੇਸ ਭਗਤ-ਪ੍ਰਤੀਨਿਧਾਂ ਤੇ ਉਸੇ ਸਰਕਾਰ ਵਲੋਂ ਡਾਂਗਾ ਵਰ੍ਹਾਏ ਜਾਣ ਦੀ ਸਜਰੀ ਘਟਨਾ ਤੇ ਕਿਸੇ ਨੇ ਅਫਸੋਸ ਵੀ ਨਹੀਂ ਕੀਤਾ।

ਸੁਤੰਤਰ ਭਾਰਤ ਦੇ ਬਹੁਤੇ ਵਾਸੀ ਅਜੇ ਵੀ ਇਹ ਨਹੀਂ ਜਾਣਦੇ ਕਿ ਨਾਮਧਾਰੀਆਂ ਜਾਂ ਕੂਕਿਆਂ ਨੇ ਇਸ ਦੇਸ਼ ਆਜ਼ਾਦੀ ਦੀ ਕੂਕ ਉਦੋਂ ਮਾਰੀ ਸੀ ਜਦੋਂ ਲਗਪਗ ਸਾਰੇ ਦੇਸ ਦਾ ਨਕਸ਼ਾ ਲਾਲ ਹੋ ਚੁਕਾ ਸੀ ਤੇ ਪੰਜਾਬੀਆਂ ਦਾ ਵੀ ਬਹੁਤਾ ਵਡਾ ਹਿਸਾ ਨਵੇਂ ਸ਼ਾਸਕਾਂ ਦਾ ਝੋਲੀ ਚੁਕ ਤੇ 'ਜੀ ਹਜ਼ੂਰੀਆ' ਬਣ ਚੁਕਾ ਸੀ ਤੇ ਜਦੋਂ ਇੰਨੀ ਵਡੀ ਰਾਜਸੀ ਸ਼ਕਤੀ ਵਿਰੁਧ ਇਕ ਸ਼ਬਦ ਦਾ ਭਾਵ ਮੌਤ ਨੂੰ ਸੱਦਾ ਦੇਣ ਤੁਲ ਹੁੰਦਾ ਸੀ।

ਬਹੁਤੇ ਪਾਠਕਾਂ ਲਈ ਇਹ ਇਤਿਹਾਸਕ ਤੱਥ ਵੀ ਦਿਲਚਸਪ ਹੋ ਸਕਦਾ ਹੈ ਕਿ ਕੂਕਿਆਂ ਦੇ ਉਚ ਆਤਮਕ ਉਤਸ਼ਾਹ ਅਤੇ ਉਨ੍ਹਾਂ ਦੀ ਲਹਿਰ ਦੀ ਪ੍ਰਚੰਡਤਾ ਪਿਛੇ ਬਹੁਤ ਹੱਦ ਤਕ ਖਾਲਸਾ ਰਾਜ ਦੇ ਸਾਬਕਾ ਫੌਜੀਆਂ ਦਾ ਹਥ ਸੀ ਕਿਉਂਕਿ ਪਿਛੋਂ ਜਾ ਕੇ ਉਹੀ ਇਸ ਲਹਿਰ ਦੇ ਆਗੂ ਬਣੇ। ਪੰਜਾਬ ਤੇ ਅੰਗਰੇਜ਼ੀ ਕਬਜ਼ੇ ਤੋਂ ਪਿਛੋਂ ਖਾਲਸਾ ਫੌਜਾਂ ਤੋੜ ਦਿੱਤੀਆਂ ਗਈਆਂ ਸਨ ਅਤੇ ਬਹੁਤ ਸਾਰੇ ਦੇਸ਼ ਭਗਤ ਫੌਜੀਆਂ ਦਾ ਅੰਗਰੇਜ਼ਾਂ ਵਲੋਂ ਪਿਛਾ ਕੀਤਾ ਜਾ ਰਿਹਾ ਸੀ।

ਅਜਿਹੇ ਫੌਜੀਆਂ ਲਈ ਆਸਰਾ ਦੇਣ ਵਾਲੀ ਇਕੋ ਥਾਂ ਸੀ- ਕੂਕਿਆਂ ਦਾ ਕੇਂਦਰ ਜਿਧਰ ਨੂੰ ਉਨ੍ਹਾਂ ਨੇ ਵਹੀਰਾਂ ਘੱਤ ਦਿਤੀਆਂ। ਕੂਕੇ ਬਣਨ ਵਾਲੇ ਇਨ੍ਹਾਂ ਫੌਜੀਆਂ ਤੋਂ ਬਿਨਾਂ ਇਨ੍ਹਾਂ ਵਿਚ ਉਹ ਲੋਕੀ ਵੀ ਸ਼ਾਮਲ ਸਨ ਜਿਹੜੇ ਜਾਂ ਤਾਂ ਸਾਬਕਾ ਫੌਜੀਆਂ ਦੇ ਸਬੰਧੀ ਸਨ, ਜਾਂ ਜਿਹੜੇ ੧੮੫੭ ਦੇ ਸੁਤੰਤਰਤਾ ਯੁਧ ਪਿਛੋਂ ਅੰਗਰੇਜ਼ਾਂ ਦੇ ਵਿਰੁਧ ਹੋ ਗਏ ਸਨ ਤੇ ਜਾਂ ਫਿਰ ਜਿਹੜੇ ਕੂਕਿਆਂ ਤੋਂ ਪ੍ਰਭਾਵਤ ਹੋ ਕੇ ਸਰਕਾਰੀ ਨੌਕਰੀ ਨੂੰ ਲੱਤ ਮਾਰ ਆਏ ਸਨ। ਇਸ ਦਾ ਸਭ ਤੋਂ ਦਿਲਚਸਪ ਪਹਿਲੂ ਇਹ ਹੈ ਕਿ ਜਿਹੜੇ ਵਿਅਕਤੀ ਖਾਲਸਾ ਫੌਜਾਂ ਵਿਚ ਕਿਸੇ ਅਹੁਦੇ ਤੇ ਰਹਿ ਚੁਕੇ ਸਨ ਉਹ ਇੰਨੇ ਪ੍ਰਸਿੱਧ ਕੂਕਾ ਆਗੂ ਬਣੇ ਕਿ ਉਨ੍ਹਾਂ ਤੋਂ ਅੰਗਰੇਜ਼ ਵੀ ਭੈ ਖਾਂਦੇ ਸਨ। ਸੂਬਾ ਕਾਨ੍ਹ ਸਿੰਘ, ਸੂਬਾ ਗੁਰਚਰਨ ਸਿੰਘ ਵਿਰਕ, ਦੀਵਾਨ ਬੂਟਾ ਸਿੰਘ, ਸੂਬਾ ਸਾਹਿਬ ਸਿੰਘ ਅਜਿਹੇ ਨਾਵਾਂ ਵਿਚੋਂ ਕੁਝ ਕੁ ਨਾਂ ਹਨ। ਸਰਦਾਰ ਹਰੀ ਸਿੰਘ ਨਲਵਾ ਦਾ ਜਵਾਈ ਸਰਦਾਰ ਲਹਿਣਾ ਸਿੰਘ ਘਰਜਾਖ ਵੀ ਉਘੇ ਕੂਕਿਆਂ ਵਿਚੋਂ ਸੀ।

ਦੀਵਾਨ ਬੂਟਾ ਸਿੰਘ ਬਾਰੇ ਸਰਕਾਰੀ ਰਿਕਾਰਡ ਵਿਚ ਇਕ ਦਿਲਚਸਪ ਟਿਪਣੀ ਕੀਤੀ ਗਈ ਮਿਲਦੀ ਹੈ। ਲਾਹੌਰ ਵਿਚ ਇਸ ਦਾ ਬਹੁਤ ਪ੍ਰਸਿੱਧ ਛਾਪਖਾਨਾ ਸੀ। ਪੰਜਾਬ ਦੀ ਰਾਜਧਾਨੀ ਵੀ ਲਾਹੌਰ ਹੁੰਦੀ ਸੀ ਤੇ ਇਸ ਕਰ ਕੇ ਸਰਕਾਰੀ ਸਮਗਰੀ ਲਾਹੌਰ ਦੇ ਹੀ ਕਿਸੇ ਨਾ ਕਿਸੇ ਛਾਪੇਖਾਨੇ ਵਿਚੋਂ ਛਪਣੀ ਹੁੰਦੀ ਸੀ। ਕੂਕਿਆਂ ਬਾਰੇ ਇਕ ਸਰਕਾਰੀ ਰਿਪੋਰਟ ਨਾਲ ਸਬੰਧਤ ਉਚ ਅਧਿਕਾਰੀ ਵਲੋਂ ਇਹ ਹਦਾਇਤ ਕੀਤੀ ਗਈ ਹੈ ਕਿ ਇਹ ਰਿਪੋਰਟ ਲਾਹੌਰ ਦੇ ਕਿਸੇ ਵੀ ਛਾਪੇਖਾਨੇ ਵਿਚ ਨਾ ਛਪਵਾਈ ਜਾਵੇ ਕਿਉਂਕਿ ਲਾਹੌਰ ਦੇ ਸਾਰੇ ਛਾਪਖਾਨਿਆਂ ਤੇ ਦੀਵਾਨ ਬੂਟਾ ਸਿੰਘ ਦਾ ਬਹੁਤ ਪ੍ਰਭਾਵ ਹੈ ਤੇ ਇਉਂ ਰਿਪੋਰਟ ਗੁਪਤ ਨਹੀਂ ਰਹਿ ਸਕੇਗੀ।

ਨਾਮਧਾਰੀ ਕੁਰਬਾਨੀਆਂ ਨੂੰ ਕੇਵਲ ਗਊ ਰਖਿਆ ਨਾਲ ਜੋੜ ਕੇ ਇਸ ਅੰਦੋਲਨ ਨੂੰ ਨਿਰੋਲ ਧਾਰਮਕ ਰੰਗ ਵਿਚ ਪੇਸ਼ ਕਰਨ ਵਾਲੇ ਇਤਿਹਾਸਕਾਰ ਇਸ ਅੰਦੋਲਨ ਦਾ ਜਾਂ ਤਾਂ ਸਹੀ ਮੁਲਾਂਕਣ ਕਰਨ ਤੋਂ ਅਸਮਰਥ ਰਹੇ ਹਨ ਜਾਂ ਉਹ ਜਾਣ ਬੁਝ ਕੇ ਕਿਸੇ ਵਿਸ਼ੇਸ਼ ਉਦੇਸ਼ ਅਧੀਨ ਅਜਿਹਾ ਕਰ ਰਹੇ ਹਨ। ਇਹ ਠੀਕ ਹੈ ਕਿ ਨਾਮਧਾਰੀ ਅੰਦੋਲਨ ਉਪਰੋਂ ਦੇਖਣ ਨੂੰ ਧਾਰਮਕ ਸੁਧਾਰਵਾਦੀ ਸੀ ਪਰ ਇਸ ਦਾ ਅਪ੍ਰਤੱਖ ਟੀਚਾ

ਰਾਜਸੀ ਸੀ ਤੇ ਉਹ ਸੀ ਅੰਗਰੇਜ਼ਾਂ ਦਾ ਹਿੰਦ ਵਿਚੋਂ ਬੋਰੀਆਂ ਬਿਸਤਰਾ ਗੋਲ ਕਰ ਕੇ ਧੋਖੇ ਨਾਲ ਹਥਿਆਏ ਗਏ ਖਾਲਸਾ ਰਾਜ ਦੀ ਪੁਨਰਸਥਾਪਨਾ। ਇਕ ਰੂਸੀ ਇਤਿਹਾਸਕਾਰ ਬੋਗੋਸਲੋਵਸਕੀ ਇਸ ਭੇਦ ਨੂੰ ਸਮਝਦਿਆਂ ਲਿਖਦਾ ਹੈ ਕਿ " ਇਹ ਇਕ ਅਜਿਹੀ ਲਹਿਰ ਸੀ ਜਿਸ ਦਾ ਖਾਸਾ ਜਮਹੂਰੀ ਸੀ ਪਰ ਜਿਹਨੂੰ ਧਾਰਮਕ ਲਬਾਦੇ ਵਿਚ ਲਪੇਟਿਆ ਗਿਆ ਸੀ।" ਅੰਗਰੇਜ਼ਾਂ ਨੂੰ ਇਸ ਧਾਰਮਕ ਸੁਧਾਰਵਾਦ ਵਿਚੋਂ ਵੀ ਰਾਜਸੀ ਬੂ ਆਉਂਦੀ ਸੀ। ੧੮੬੩ ਵਿਚ ਅੰਬਾਲੇ ਦੇ ਕਮਿਸ਼ਨਰ ਟੇਲਰ ਨੇ ਆਪਣੀ ਸਰਕਾਰ ਨੂੰ ਸਾਵਧਾਨ ਕਰਦਿਆਂ ਲਿਖਿਆ ਸੀ "ਉਸ (ਗੁਰੂ ਰਾਮ ਸਿੰਘ) ਦੇ ਸੁਧਾਰਾਂ ਦਾ ਸਾਰਾ ਵਹਿਣ ਸਪਸ਼ਟ ਤੌਰ ਤੇ ਰਾਜਸੀ ਉਦੇਸ਼ਾਂ ਦੇ ਦ੍ਰਿਸ਼ਟੀਕੋਣ ਤੋਂ ਸਿਖ ਸੱਤ ਦੀ ਸਾਰੀ ਸ਼ਕਤੀ ਨੂੰ ਇਕਠਿਆਂ ਕਰਨਾ ਹੈ। ਮੈਂ ਇਹ ਸੰਭਵ ਖਿਆਲ ਕਰਦਾ ਹਾਂ ਕਿ ਇਹ ਮਨੋਬ੍ਰਿਤੀ ਮੁਢ ਵਿਚ ਨਹੀਂ ਸੀ ਪਰ ਮੇਰਾ ਪੂਰਾ ਵਿਸ਼ਵਾਸ ਹੈ ਕਿ ਸਿਟਾ ਇਹੋ ਹੈ। ਮੇਰਾ ਇਹ ਵੀ ਵਿਚਾਰ ਹੈ ਕਿ ਜੁਝਾਰੂ ਜਾਤੀ ਵਿਚ ਕਿਸੇ ਵੀ ਧਾਰਮਕ ਪੁਨਰਜਾਗ੍ਰਿਤੀ ਦਾ ਇਹ ਸੁਭਾਵਕ ਸਿਟਾ ਹੁੰਦਾ ਹੈ ਜੋ ਆਪਣੀ ਅਤੀ ਪਿਆਰੀ ਧਰਤੀ ਨੂੰ ਮੁੜ ਪ੍ਰਾਪਤ ਕਰਨ ਅਤੇ ਆਪਣੇ ਪੰਥ ਦੀ ਸ਼ਾਨ ਦੀ ਪੁਨਰਸਥਾਪਤੀ ਲਈ ਲੋਚਦੀ ਹੈ।"

ਲਗਪਗ ਇਕ ਮਹੀਨਾ ਭੈਣੀ ਸਾਹਿਬ ਰਹਿ ਕੇ ਨਾਮਧਾਰੀ ਸਮਾਜ ਨੂੰ ਨੇੜਿਉਂ ਦੇਖਣ ਵਾਲਾ ਗਿਆਨੀ ਗਿਆਨ ਸਿੰਘ ਵੀ ਨਾਮਧਾਰੀਆਂ ਵਿਚ ਆਪਣਾ ਰਾਜ ਸਥਾਪਤ ਕਰਨ ਦੀ ਭਾਵਨਾ ਦਾ ਜ਼ਿਕਰ ਕਰਦਾ ਹੈ:

ਦਸਮੇਂ ਗੁਰੂ ਕੇ ਸਿੰਘ ਸਾਦਿਕ ਸਹੀ ਹੈਂ ਸਭਿ,
ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕੇ ਹੈਂ।
ਹੇਰੇ ਜੈਸੇ ਲਖਨ ਹੈਂ ਟੇਰੇ ਤੈਸੇ ਗਯਾਨ ਸਿੰਘ,
ਐਸੇ ਪਰਸਿੱਧ ਹੀ ਅਬਿਧ ਸਿਖ ਕੂਕੇ ਹੈਂ।

ਨਾਮਧਾਰੀ ਮੁਢ ਤੋਂ ਹੀ ਅੰਗਰੇਜ਼ਾਂ ਦੇ ਕਟੜ ਦੁਸ਼ਮਣ ਰਹੇ ਹਨ। ਇਸ ਗਲ ਦੇ ਸਬੂਤ ਅੰਗਰੇਜ਼ਾਂ ਦੀਆਂ ਲਿਖਤਾਂ ਵਿਚੋਂ ਇਕ ਨਹੀਂ ਅਨੇਕ ਮਿਲਦੇ ਹਨ। ਇਸ ਦੀ ਕੇਵਲ ਇਕ ਉਦਾਹਰਣ ਦੇਣੀ ਹੀ ਕਾਫੀ ਹੋਵੇਗੀ। ਦੁਰਾਹੇ ਸਟੇਸ਼ਨ ਦੇ ਇਕ ਰੇਲ ਕਰਮਚਾਰੀ ਡੋਨੋਵਨ ਵਲੋਂ ੩੦ ਸਤੰਬਰ ੧੮੬੯ ਨੂੰ ਵਾਇਸਰਾਇਹਿੰਦ ਵਲ ਲਿਖੀ ਚਿਠੀ ਹੀ ਇਹ ਪ੍ਰਗਟ ਕਰਦੀ ਹੈ ਕਿ ਉਹ ਖਤ ਲਿਖਣ ਵੇਲੇ ਕਿੰਨਾਂ ਘਬਰਾਇਆ ਹੋਇਆ ਸੀ। "ਕੂਕੇ ਲਹੂ ਦੇ ਪਿਆਸੇ ਹਨ। ਬਗਾਵਤ ਕਰਨ ਦਾ ਖਤਰਾ ਉਨ੍ਹਾਂ ਵਲੋਂ ਨਿੱਤ ਹੀ ਬਣਿਆ ਰਹਿੰਦਾ ਹੈ। ਸਾਰੇ ਦੇਸੀ ਰਿਆਸਤਾਂ ਦੇ ਮੁਖੀ ਕੂਕਿਆਂ ਨਾਲ ਮਿਲ ਜਾਣ ਲਈ ਵਚਨਬਧ ਹਨ," ਉਹਨੇ ਲਿਖਿਆ ਹੈ। ਡੋਨੋਵਨ ਨੇ ਵਾਇਸਰਾਇ ਨੂੰ ਇਥੋਂ ਤਕ ਵੀ ਸੁਝਾਉ ਦਿਤਾ ਸੀ ਕਿ ਕੂਕਿਆਂ ਦੀਆਂ ਜਾਇਦਾਦਾਂ ਜ਼ਬਤ ਕਰ ਕੇ ਉਨ੍ਹਾਂ ਨੂੰ ਫਾਹੇ ਲਾ ਦੇਣਾ ਚਾਹੀਦਾ ਹੈ। ਅੰਬਾਲੇ ਦੇ ਕਮਿਸ਼ਨਰ ਟੇਲਰ ਨੇ ਆਪਣੀ ਸਰਕਾਰ ਨੂੰ ਬਹੁਤ ਚਿਰ ਪਹਿਲਾਂ ਹੀ ਆਪਣਾ ਵਿਸ਼ਵਾਸ ਪ੍ਰਗਟਾਉਂਦਿਆਂ ਲਿਖਿਆ ਸੀ ਕਿ " ਇਹ (ਕੂਕੇ) ਛੇਤੀ ਜਾਂ ਚਿਰਕੇ ਯੁਧ ਕਰਨਗੇ।"

ਭਾਰਤ ਵਿਚ ਅੰਗਰੇਜ਼ੀ ਰਾਜ ਨੂੰ ਨਾਮਧਾਰੀਆਂ ਨੇ ਕਦੇ ਵੀ ਮਾਨਤਾ ਨਹੀਂ ਸੀ ਦਿਤੀ। ਦੇਸ ਦੀ ਭੂਇੰ ਦੀ ਮਾਲਕ ਦੇਸ ਦੀ ਸਰਕਾਰ ਹੁੰਦੀ ਹੈ। ਕਿਸਾਨਾਂ ਵਲੋਂ ਸਰਕਾਰ ਨੂੰ ਦਿਤਾ ਜਾਂਦਾ ਮਾਮਲਾ ਸਰਕਾਰ ਦੇ ਉਸ ਮਾਲਕੀ ਅਧਿਕਾਰ ਨੂੰ ਮਾਨਤਾ ਦੇਣ ਦੇ ਤੁਲ ਹੁੰਦਾ ਹੈ। ਭਾਵ ਕਿ ਮਾਲਕ ਸਰਕਾਰ ਨੇ ਆਪਣੀ ਮਲਕੀਅਤ ਕਿਸਾਨ ਨੂੰ ਸੌਂਪ ਕੇ ਉਸ ਦੇ ਇਵਜ਼ ਵਿਚ ਕੁਛ ਇਵਜ਼ਾਨਾ ਲੈਣਾ ਹੁੰਦਾ ਹੈ। ਸਰਕਾਰ ਦੀ ਮਰਜ਼ੀ ਅਨੁਸਾਰ ਇਹ ਇਵਜ਼ਾਨਾ ਕਿਸੇ ਵੀ ਰੂਪ ਤੇ ਮਾਤਰਾ ਵਿਚ ਹੋ ਸਕਦਾ ਹੈ। ਖਾਲਸਾ ਰਾਜ ਸਮੇਂ ਮਾਮਲਾ ਜਿਣਸੀ ਰੂਪ ਵਿਚ ਲਿਆ ਜਾਂਦਾ ਸੀ ਪਰ ਈਸਟ ਇੰਡੀਆ ਕੰਪਨੀ ਨੇ ਨਕਦੀ ਵਿਚ ਉਗਰਾਹੁਣ ਦੀ ਪਿਰਤ ਪਾ ਦਿਤੀ। ਅੰਗਰੇਜ਼ਾਂ ਦੀ ਮਾਲਕੀ ਨੂੰ ਨਾ ਮੰਨਦੇ ਹੋਏ ਨਾਮਧਾਰੀ ਸਰਕਾਰ ਨੂੰ ਮਾਮਲਾ ਦੇਣ ਤੋਂ ਵੀ ਨਾਬਰ ਹੁੰਦੇ ਹਨ। ਲੋਕ ਗੀਤਾਂ ਵਿਚ ਵੀ ਸਮਕਾਲੀ ਇਤਿਹਾਸ ਸਾਂਭਿਆ ਪਿਆ ਹੁੰਦਾ ਹੈ। ਹੇਠ ਦਿਤਾ ਲੋਕ ਗੀਤ ਉਕਤ ਕਥਨ ਦੀ ਪੁਸ਼ਟੀ ਕਰਦਾ ਹੈ:

ਕੂਕਿਆਂ ਦਾ ਪੰਥ ਨਿਰਾਲਾ।
*ਹਥਾਂ ਦੇ ਵਿਚ ਗੜਵਾ ਰਖਦੇ, ਗਲ ਵਿਚ ਉਨ ਦੀ ਮਾਲਾ।*
*ਅੰਗਰੇਜ਼ਾਂ ਦੀ ਈਨ ਨਾ ਮੰਨਦੇ, ਮੰਗਿਆ ਦੇਣ ਨਾ ਹਾਲਾ।*
*ਰਾਜ ਅੰਗਰੇਜ਼ਾਂ ਦਾ ਚੰਦ ਦਿਨਾਂ ਦਾ ਚਾਲਾ।*

ਸਤਿਗੁਰੂ ਰਾਮ ਸਿੰਘ ਜੀ ਦੇ ੧੮੭੨ ਈ: ਵਿਚ ਪ੍ਰਦੇਸ ਗਵਨ ਕਰ ਜਾਣ ਪਿਛੋਂ ਗੁਰੂ ਹਰੀ ਸਿੰਘ ਜੀ ਨੂੰ ਜਦੋਂ ਲੁਧਿਆਣਾ ਦੇ ਡਿਪਟੀ ਕਮਿਸ਼ਨਰ ਨੇ ਬਾਰ ਵਿਚ ਕੁਛ ਮੁਰੱਬੇ ਜ਼ਮੀਨ ਦੇਣ ਦੀ ਪੇਸ਼ਕਸ਼ ਕੀਤੀ ਸੀ ਤਦ ਉਨ੍ਹਾਂ ਨੇ ਵੀ ਅਗੋਂ ਇਹ ਪ੍ਰਸ਼ਨਾਤਮਿਕ ਉਤਰ ਦਿਤਾ ਸੀ ਕਿ ਬਾਕੀ ਦੇ ਮੁਰੱਬੇ ਕਿਸ ਦੇ ਹਨ ? ਜਿਸ ਤੋਂ ਭਾਵ ਸੀ ਕਿ ਸਾਰੀ ਜ਼ਮੀਨ ਭਾਰਤੀਆਂ ਦੀ ਹੈ।

ਨਾਮਧਾਰੀਆਂ ਨੇ ਅੰਗਰੇਜ਼ਾਂ ਦਾ ਮੁਕੰਮਲ ਬਾਈਕਾਟ ਕੀਤਾ। ਜਦੋਂ ਗ਼ਦਰ ਪਾਰਟੀ ਦੇ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ ਇਹ ਕਹਿੰਦੇ ਹਨ ਕਿ "ਨਾਮਧਾਰੀਆਂ ਵਿਚ ਅੰਗਰੇਜ਼ਾਂ ਦਾ ਪੂਰਾ ਬਾਈਕਾਟ ਸੀ, ਵਿਦੇਸ਼ੀ ਮਾਲ ਦਾ ਹੀ ਨਹੀਂ ਬਲਕਿ ਅੰਗਰੇਜ਼ੀ ਡਾਕਖਾਨੇ ਦਾ ਵੀ," ਤਦ ਇਸ ਦਾ ਵਿਸ਼ੇਸ਼ ਅਰਥ ਹੈ। ਉਨ੍ਹਾਂ ਨੇ ਸੁਤੰਤਰਤਾ ਸੰਗਰਾਮ ਹਿਤ ਪਿਛੋਂ ਚਲੀਆਂ ਕਈ ਰਾਜਸੀ ਲਹਿਰਾਂ ਦੇ ਆਗੂਆਂ ਵਾਂਗ ਅੰਗਰੇਜ਼ਾਂ ਦੀਆਂ ਕਈ ਚੀਜ਼ਾਂ ਦੀ ਵਰਤੋਂ ਕਰਦਿਆਂ ਬਾਈਕਾਟ ਨਹੀਂ ਸੀ

ਕੀਤਾ।

ਇਸ ਬਾਈਕਾਟ ਅਧੀਨ ਉਨ੍ਹਾਂ ਨੇ ਅੰਗਰੇਜ਼ਾਂ ਵੱਲੋਂ ਕਢੀਆਂ ਗਈਆਂ ਨਹਿਰਾਂ ਦੀ ਵਰਤੋਂ ਤਾਂ ਇੱਕ ਪਾਸੇ ਰਹੀ, ਉਨ੍ਹਾਂ ਨਹਿਰਾਂ ਦੇ ਕੰਢੇ ਲੱਗੇ ਰੁੱਖਾਂ ਦੀ ਦਾਤਣ ਕਰਨੋਂ ਵੀ ਪ੍ਰਹੇਜ਼ ਕੀਤਾ। ਅੰਗਰੇਜ਼ਾਂ ਦੇ ਸਕੂਲਾਂ ਵਿਚ ਬੱਚੇ ਪੜ੍ਹਣ ਭੇਜਣ ਨਾਲੋਂ ਇਕ ਪੀੜੀ, ਅਨਪੜ ਰਖਣੀ ਯੋਗ ਸਮਝੀ ਜਾਂ ਧਰਮਸ਼ਾਲਾ ਦੀ ਵਿਦਿਆ ਤਕ ਸੀਮਿਤ ਰਖ ਕੇ ਆਪਣਾ ਕੰਮ ਚਲਾਇਆ।

ਨਾਮਧਾਰੀਆਂ ਨੇ ਬਦੇਸ਼ੀ ਕਪੜੇ ਦਾ ਬਾਈਕਾਟ ਕਰ ਕੇ ਹਥ ਖਡੀ ਦੇ ਕਪੜੇ ਪਹਿਨਣ ਦਾ ਵਿਧਾਨ ਹੀ ਲਾਗੂ ਕਰ ਦਿਤਾ ਸੀ। ਇਸ ਦੇ ਕਈ ਪਖ ਅਣਗੋਲੇ ਰਹਿ ਗਏ ਹਨ। ਇਸ ਤਰ੍ਹਾਂ ਕਰਨ ਨਾਲ ਇਕ ਤਾਂ ਭਾਰਤੀ ਕਿਰਤੀਆਂ, ਜੁਲਾਹਿਆਂ ਨੂੰ ਰੋਜ਼ਗਾਰ ਮਿਲਦਾ ਸੀ। ਦੂਜੇ ਉਨ੍ਹਾਂ ਦਾ ਬਣਾਇਆ ਕਪੜਾ ਸੁਦੇਸ਼ੀ ਵੀ ਹੁੰਦਾ ਸੀ ਤੇ ਵਧੇਰੇ ਹੰਢਣ ਸਾਰ ਵੀ। ਤੀਜੇ ਦੇਸ ਦੀ ਆਰਥਕਤਾ ਲਈ ਵੀ ਲਾਭਦਾਇਕ ਸੀ ਜਿਸ ਦਾ ਦੂਜੇ ਸ਼ਬਦਾਂ ਵਿਚ ਭਾਵ ਸੀ ਕਿ ਨਾਮਧਾਰੀ ਇਸ ਹਥਿਆਰ ਨਾਲ ਅੰਗਰੇਜ਼ ਨੂੰ ਆਰਥਕ ਪਖੋਂ ਕਮਜ਼ੋਰ ਕਰਨਾ ਚਾਹੁੰਦੇ ਹਨ। ਬਰਤਾਨਵੀ ਰੇਲ ਤੇ ਸੜਕ ਦੀ ਵੀ ਇਹ ਵਰਤੋਂ ਅਕਸਰ ਨਹੀਂ ਸਨ ਕਰਦੇ। ਸਰਕਾਰੀ ਰਿਪੋਰਟਾਂ ਵੀ ਇਸ ਗਲ ਦੀ ਗਵਾਹੀ ਭਰਦੀਆਂ ਹਨ ਕਿ ਉਹ ਆਮ ਰਸਤਿਆਂ ਜਾਂ ਸੜਕਾਂ ਨੂੰ ਛਡ ਕੇ ਆਪਣੇ ਬਣਾਏ ਜਾਂ ਨਿਜੀ ਤੌਰ ਤੇ ਚੁਣੇ ਹੋਏ ਰਸਤਿਆਂ ਤੇ ਸਫਰ ਕਰਦੇ ਸਨ।

ਨਾਮਧਾਰੀਆਂ ਨੇ ਤਾਂ ਸਗੋਂ ਅੰਗਰੇਜ਼ਾਂ ਦੇ ਮੁਕਾਬਲੇ ਦੀ ਸਰਕਾਰ ਕਾਇਮ ਕਰ ਲਈ ਸੀ। ਉਨ੍ਹਾਂ ਦੀ ਡਾਕ ਦਾ ਪ੍ਰਬੰਧ ਵੀ ਆਪਣਾ ਹੀ ਸੀ ਜੋ ਬੜੇ ਸ਼ਲਾਘਾਯੋਗ ਤਰੀਕੇ ਨਾਲ ਸੰਗਠਤ ਕੀਤਾ ਹੋਇਆ ਸੀ ਤੇ ਜਿਸ ਦੀ ਅੰਗਰੇਜ਼ ਅਫਸਰਾਂ ਨੇ ਵੀ ਪ੍ਰਸ਼ੰਸਾ ਕੀਤੀ ਹੈ। ਸਰਕਾਰੀ ਅਦਾਲਤਾਂ ਵਿਚ ਨਾਮਧਾਰੀ ਕਦੇ ਕੋਈ ਮੁਕਦਮਾ ਲਿਜਾਂਦੇ ਹੀ ਨਹੀਂ ਸਨ ਸਗੋਂ ਆਪਣੇ ਝਗੜੇ ਪੰਥਕ ਪੰਚਾਇਤਾਂ ਵਿਚ ਹੀ ਨਿਬੇੜ ਲੈਂਦੇ ਸਨ। ਰਾਇਕੋਟ ਬੁਚੜ ਬਧ ਦੇ ਮਕਦਮੇ ਵਿਚ ਸੂਬਾ ਰਤਨ ਸਿੰਘ ਨੂੰ ਸਰਕਾਰ ਨੇ ਫਸਾਇਆ ਹੀ ਇਸ ਕਿੜ ਵਿਚ ਸੀ ਕਿ ਉਹ ਨਾਮਧਾਰੀ ਸੂਬਾ ਹੋਣ ਕਰ ਕੇ ਲੋਕਾਂ ਦੇ ਝਗੜੇ ਨਿਬੇੜ ਦਿੰਦਾ ਸੀ।

੧੮੬੯ ਵਿਚ ਹੀ 'ਇਥੋਂ ਚੁਕ ਲੈ ਫਰੰਗੀਆ ਡੇਰਾ ਖਾਲਸੇ ਨੇ ਰਾਜ ਕਰਨਾ' ਦੀ ਵੰਗਾਰ ਪਾਉਣ ਵਾਲੇ ਕੇਵਲ ਨਾਮਧਾਰੀ ਹੀ ਸਨ। ਇਸ ਵੰਗਾਰ ਨੂੰ ਬਹੁਤ ਪਿਛੋਂ ਜਾ ਕੇ ਚੱਲੀ ਤੇ ਪ੍ਰਸਿੱਧੀ ਪ੍ਰਾਪਤ 'ਭਾਰਤ ਛੱਡੋ' ਲਹਿਰ ਦਾ ਪਰਾਰੂਪ ਕਹਿਣਾ ਕੋਈ ਅਤਿਕਥਨੀ ਨਹੀਂ ਹੋਵੇਗੀ ਪਰ ਪੰਜਾਬ ਤੇ ਅੰਗਰੇਜ਼ਾਂ ਦਾ ਕਬਜ਼ਾ ਹੋਣ ਦੇ ਪੂਰੇ ਵੀਹ ਸਾਲ ਦੇ ਅੰਦਰ ਅੰਦਰ, ੧੮੬੯ ਈ: ਵਿਚ, ਥਰਾਜਵਾਲਾ ਜ਼ਿਲਾ ਫਿਰੋਜ਼ਪੁਰ ਵਿਚ ਬਗਾਵਤ ਦਾ ਝੰਡਾ ਖੜ੍ਹਨ ਵਾਲੇ ਸਾਡੇ ਇਨ੍ਹਾਂ ਪੁਰਖਜਾਂ ਦੀਆਂ ਕੁਰਬਾਨੀਆਂ ਤੋਂ ਦੇਸ ਵਾਸੀਆਂ ਨੂੰ ਸਾਡੀ ਵਿਦਿਅਕ ਨੀਤੀ ਨੇ ਅਣਜਾਣ ਹੀ ਰਖਿਆ ਹੈ।

ਇਸ ਬਗਾਵਤ ਦਾ ਇਕ ਦਿਲਚਸਪ ਪਹਿਲੂ ਇਹ ਸੀ ਕਿ ਬਾਗੀ ਨਾਮਧਾਰੀਆਂ ਨੇ ਭਵਿਖ ਦੇ ਸਿਟਿਆਂ ਨੂੰ ਭਾਂਪਦਿਆਂ ਆਪਣੇ ਘਰ ਘਾਟ ਸਾੜ ਫਕੂ ਜਾਂ ਵੇਚ ਵੱਟ ਕੇ ਵੱਟੀਆਂ ਹੋਈਆਂ ਰਕਮਾਂ ਆਪਣੇ ਆਗੂ ਮਸਤਾਨ ਸਿੰਘ ਨੂੰ ਸੌਂਪ ਦਿਤੀਆਂ ਸਨ। ਉਨ੍ਹਾਂ ਨੇ ਪੁਲਸ ਦੇ ਡਿਪਟੀ ਇਨਸਪੈਕਟਰ ਦੀਵਾਨ ਬਖਸ਼ ਅਤੇ ਉਸ ਦੇ ਸਹਾਇਕ ਸੋਭੇ ਸ਼ਾਹ ਤੇ ਹਮਲਾ ਕਰ ਕੇ ਉਨ੍ਹਾਂ ਦੇ ਹਥਿਆਰ ਖੋਹ ਲਏ, ਘੋੜੇ ਸਮੇਤ ਤਿੰਨਾਂ ਨੂੰ ਜ਼ਖ਼ਮੀ ਕਰ ਦਿਤਾ। ਦੀਵਾਨ ਬਖ਼ਸ਼ ਅਤੇ ਉਸ ਦੀ ਰਿਪੋਰਟ ਅਨੁਸਾਰ ਉਨ੍ਹਾਂ ਨੇ 'ਬਹੁਤ ਬਾਗੀਆਨਾ ਬੋਲੀ ਦੀ ਵਰਤੋਂ ਕੀਤੀ ਅਤੇ ਹਕੂਮਤ ਤੋਂ ਬਾਗੀ ਹੋ ਕੇ ਖਾਲਸਾ ਰਾਜ ਦਾ ਐਲਾਨ ਕਰ ਦਿਤਾ।' ਕਈ ਚਕਰ ਚਲਾ ਕੇ ਪੁਲਸ ਵਲੋਂ ਗ੍ਰਿਫਤਾਰ ਕੀਤੇ ਗਏ ਇਨ੍ਹਾਂ ੪੪ ਵਿਅਕਤੀਆਂ ਵਿਚੋਂ ਜਿਨ੍ਹਾਂ ਤੇ ਫਿਰੋਜਪੁਰ ਦੇ ਡਿਪਟੀ ਕਮਿਸ਼ਨਰ ਨਾਕਸ ਦੀ ਅਦਾਲਤ ਵਿਚ ਮੁਕੱਦਮਾ ਚਲਾਇਆ ਗਿਆ, ਉਨ੍ਹਾਂ ਵਿਚੋਂ ਸਿਰਫ ਸੱਤਾਂ ਨੂੰ ੧੮ ਮਹੀਨੇ ਦੀ ਬਾਮੁਸ਼ੱਕਤ ਕੈਦ ਅਤੇ ਕੇਵਲ ਦਸ ਰੁਪਏ ਜੁਰਮਾਨੇ ਦੇ ਵਿਚਕਾਰ ਵਖ ਵਖ ਸਜ਼ਾਵਾਂ ਦਿਤੀਆਂ ਗਈਆਂ। ਇਨ੍ਹਾਂ ਬਾਗੀਆਂ ਦੀ ਗ੍ਰਿਫਤਾਰੀ ਵਿਚ ਮੁਖ ਭੂਮਿਕਾ ਨਿਭਾਉਣ ਵਾਲੇ ਮੋਦੀ ਮਾਨ ਸਿੰਘ ਨੂੰ ਆਨਰੇਰੀ ਮੈਜਿਸਟ੍ਰੇਟ ਦੇ ਅਧਿਕਾਰ ਦੇ ਕੇ ਨਿਵਾਜਿਆ ਗਿਆ।

ਇਸ ਮੁਕੱਦਮੇ ਦਾ ਦੂਜਾ ਦਿਲਚਸਪ ਪਹਿਲੂ ਇਹ ਸੀ ਕਿ ਲਾਹੌਰ ਦੇ ਕਮਿਸ਼ਨਰ ਕਰੈਕਫੋਰਟ ਨੇ ਸਰਕਾਰ ਦੀ ਪੂਰਵ ਅਨੁਮਤੀ ਨਾਲ ਇਸ ਮੁਕੱਦਮੇ ਦਾ ਰੂਪ ਹੀ ਬਦਲ ਕੇ ਰਖ ਦਿਤਾ ਸੀ। ਕੂਕਿਆਂ ਵਿਰੁਧ ਚਲਾਇਆ ਗਿਆ ਇਹ ਮੁਕੱਦਮਾ ਆਮ ਹਾਲਤਾਂ ਵਾਂਗ 'ਮਲਕਾ ਵਿਰੁਧ ਜੰਗ ਛੇੜਨ' ਦਾ ਨਹੀਂ ਸਗੋਂ ਬਲਵੇ ਦਾ ਬਣਾਇਆ ਗਿਆ ਸੀ। ਇਸ ਮੁਖ ਕਾਰਨ, ੧੮੪੯ ਤੇ ੧੮੬੯ ਵਿਚਕਾਰਲੇ, ਇੰਨੇ ਥੋੜ੍ਹੇ ਵਕਫੇ ਵਿਚ ਹੀ ਨਹੀਂ ਸ਼ਾਸਕਾਂ ਵਿਰੁਧ ਵਿਦਰੋਹ ਹੋ ਜਾਣ ਨੂੰ ਸਰਕਾਰ ਵਲੋਂ ਸਮਝਿਆ ਗਿਆ ਆਪਣਾ ਅਪਮਾਨ ਹੀ ਕਿਆਸਿਆ ਜਾ ਸਕਦਾ ਹੈ।

ਨਾਮਧਾਰੀਆਂ ਵਲੋਂ ਦੂਜਾ ਬਗਾਵਤੀ ਦੌਰ ੧੮੭੧ ਵਿਚ ਚਲਾਇਆ ਗਿਆ ਜਿਸ ਅਧੀਨ ਸਰਕਾਰ ਵਲੋਂ ਪੰਜਾਬ ਵਿਚ ਖੋਲ੍ਹੇ ਗਏ ਕੁਛ ਬੁਚੜਖਾਨਿਆਂ ਤੇ ਹਮਲੇ ਕੀਤੇ ਗਏ ਜਿਨ੍ਹਾਂ ਵਿਚ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਪਰਕ੍ਰਮਾ ਦੇ ਨਾਲ ਅਤੇ ਰਾਇਕੋਟ (ਲੁਧਿਆਣਾ) ਸਥਿਤ ਦਸਮੇਸ਼ ਦੇ ਗੁਰਦੁਆਰੇ ਦੇ ਨਾਲ ਖੋਲ੍ਹੇ ਗਏ ਬੁਚੜਖਾਨੇ ਸਾਮਲ ਹਨ।

ਇਸ ਕਰ ਕੇ ਨਾਮਧਾਰੀਆਂ ਨੂੰ 'ਗਊਆਂ ਖਾਤਰ ਮਰਨ ਵਾਲੇ' ਦਾ ਦਰਜਾ ਦੇਣ ਵਾਲੇ ਸਾਡੇ ਇਤਿਹਾਸਕਾਰ ਤੇ ਸਰਕਾਰੀ ਕਾਰਿੰਦੇ ਕੂਕਿਆਂ ਦੇ ਪੈਂਤਰੇ ਨੂੰ ਸਮਝਣ ਤੋਂ ਜਾਂ ਤਾਂ ਅਸਮਰਥ ਰਹੇ ਹਨ ਤੇ ਜਾਂ ਉਹ ਜਾਣ ਬੁਝ ਕੇ ਅਜਿਹਾ ਕਰਦੇ ਹਨ। ਕੇਵਲ ਨਾਮਧਾਰੀਆਂ ਵਿਚ ਹੀ ਨਹੀਂ ਸਗੋਂ ਗਊ ਧਾਰਮਕ ਪ੍ਰਤੀਕ ਤਾਂ ਸਾਰੇ ਭਾਰਤੀਆਂ ਲਈ ਹੀ ਮੰਨੀ ਗਈ ਹੈ ਪਰ ਨਾਮਧਾਰੀ ਸਿੰਘ ਇਸ ਅੰਦੋਲਨ ਦੌਰਾਨ ਇਸ ਨੂੰ ਭਾਰਤੀ ਮਾਣ-ਮਰਯਾਦਾ, ਆਰਥਕਤਾ ਤੇ ਖੁਸ਼ਹਾਲੀ ਦੀ ਪ੍ਰਤੀਕ ਵੀ ਮੰਨਦੇ ਸਨ। ਬੁਚੜਖਾਨੇ ਖੁਲ੍ਹਣ ਕਰ ਕੇ ਗਊਆਂ ਵਛੇ ਕਤਲ ਹੋਣ ਦੇ ਫਲਸਰੂਪ ਕਿਸਾਨਾਂ ਤੇ ਆਰਥਕ ਮੰਦਹਾਲੀ ਦਾ ਦੌਰ ਚਲਣਾ ਸੀ ਕਿਉਂਕਿ ਸਾਰੀ ਖੇਤੀ ਬਲਦ ਆਧਾਰਤ ਸੀ।

ਦੂਜੇ ਪਾਸੇ, ਇਹ ਬੁਚੜਖਾਨੇ ਭਾਰਤੀ ਧਰਮ ਤੇ ਅਣਖ ਨੂੰ ਇਕ ਤਰ੍ਹਾਂ ਦੀ ਵੰਗਾਰ ਵੀ ਸਨ। ਪੰਜਾਬ ਦਾ ਇਤਿਹਾਸ ਗਵਾਹ ਹੈ ਕਿ ਕੇਵਲ ਅੰਮ੍ਰਿਤਸਰ ਵਿਚ ਖੁਲ੍ਹੇ ਬੁਚੜਖਾਨੇ ਨੇ ਹੀ ਅੰਮ੍ਰਿਤਸਰ, ਗੁਰਦਾਸਪੁਰ ਆਦਿ ਨੇੜੇ ਤੇੜੇ ਦੇ ਇਲਾਕਿਆਂ ਵਿਚ ਕਿਸਾਨ ਦੀ ਖੁਸ਼ਹਾਲੀ ਤੇ ਆਰਥਕਤਾ ਨੂੰ ਕਿਵੇਂ ਵਲੂੰਦਰ ਦਿਤਾ ਸੀ। ਇਕ ਗਲ ਇਹ ਵੀ ਸੀ ਕਿ, ਕਿਉਂਕਿ ਨਵੀਂ ਸਰਕਾਰ ਨੇ ਧਾਰਮਕ ਸਥਾਨਾਂ ਦੇ ਨੇੜੇ ਬੁਚੜਖਾਨੇ ਖੋਲ੍ਹ ਕੇ ਭਾਰਤੀਆਂ ਵਿਚ ਬਚੀ ਖੁਚੀ ਅਣਖ ਦੀ ਅੰਤ੍ਰੀਵੀ ਤੌਰ ਤੇ ਪਰਖ ਕਰਨ ਚਾਹੀ ਸੀ, ਇਸ ਲਈ ਇਸ ਕੋਝੇ ਜਤਨ ਦਾ ਜਨਤਕ ਵਿਰੋਧ ਹੋਇਆ। ਇਸੇ ਕਰ ਕੇ ਬੁਚੜਖਾਨਿਆਂ ਦੇ ਵਿਰੋਧ ਨੂੰ ਸਰਕਾਰ ਆਪਣਾ ਵਿਰੋਧ ਤਸਲੀਮ ਕਰਦੀ ਸੀ। ਅੰਬਾਲੇ ਦੇ ਕਮਿਸ਼ਨਰ ਮੈਕਨਬ ਦੇ ਨਵੰਬਰ ੧੮੭੧ ਦੀ ਰਿਪੋਰਟ ਵਿਚ ਲਿਖੇ ਸ਼ਬਦਾਂ ਪਿਛੇ ਇਹੋ ਤਰਕ ਕੰਮ ਕਰਦਾ ਹੈ ਜਦੋਂ ਉਹ ਲਿਖਦਾ ਹੈ ਕਿ 'ਕਿਉਂਕਿ ਬੁਚੜਖਾਨਿਆਂ ਦੀਆਂ ਥਾਵਾਂ ਦੀ ਪ੍ਰਧਾਨਗੀ ਬਰਤਾਨਵੀ ਸਰਕਾਰ ਨੇ ਦਿਤੀ ਸੀ ਇਸ ਲਈ ਕੂਕਿਆਂ ਵਲੋਂ ਬੁਚੜਖਾਨਿਆਂ ਉਤੇ ਕੀਤੇ ਗਏ 'ਸਾਡੀ ਸੱਤਾ ਵਿਰੁੱਧ ਸਿੱਧੀ ਬਗਾਵਤ ਹੈ।'

ਵਰਤਮਾਨ ਢੰਗ ਦੀਆਂ ਅਦਾਲਤਾਂ ਅੰਗਰੇਜ਼ਾਂ ਨੇ ਸਥਾਪਤ ਕੀਤੀਆਂ ਸਨ ਜਿਨ੍ਹਾਂ ਵਿਚ ਬਰਤਾਨਵੀ ਨਿਆਂ ਪ੍ਰਣਾਲੀ ਅਨੁਸਾਰ ਨਿਆਂ ਬਹੁਤ ਮਹਿੰਗਾ, ਲੰਬਾ, ਤੇ ਬਹੁਤੀ ਵਾਰ ਗਲਤ ਵੀ ਦਿਤਾ ਜਾਂਦਾ ਸੀ। ਹੱਥ ਕੰਗਣ ਨੂੰ ਆਰਸੀ ਦੀ ਲੋੜ ਨਹੀਂ ਹੁੰਦੀ। ਲੋਕਾਂ ਨੇ ਅਖੀਂ ਦੇਖ ਲਿਆ ਸੀ ਕਿ ਅੰਮ੍ਰਿਤਸਰ ਦੇ ਬੁਚੜਖਾਨੇ ਤੇ ੧੪-੧੫ ਜੂਨ ੧੮੭੧ ਦੀ ਰਾਤ ਨੂੰ ਹਮਲਾ ਕਰਨ ਵਾਲੇ ਨਾਮਧਾਰੀਆਂ ਨੂੰ ਲਭ ਕੇ ਸਜ਼ਾਵਾਂ ਦੇਣ ਤੋਂ ਅਸਮਰਥ ਰਹਿਣ ਤੇ ਬਰਤਾਨਵੀ ਪੁਲਸ ਅਫਸਰਾਂ ਨੇ ਬਾਰਾਂ ਬੇਦੋਸ਼ਿਆਂ ਨੂੰ ਹੀ ਮੌਤ ਦੀ ਸਜ਼ਾ ਸੁਣਾ ਦਿਤੀ ਸੀ ਜਿਹੜੀ ਪੱਕੀ ਹੋਣ ਤੋਂ ਪਹਿਲਾਂ ਹੀ ਨਾਮਧਾਰੀਆਂ ਨੇ ਆਪ ਅਦਾਲਤ ਵਿਚ ਪੇਸ਼ ਹੋ ਕੇ ਇਨ੍ਹਾਂ ਬੇਦੋਸ਼ਿਆਂ ਨੂੰ ਮੌਤ ਦੇ ਮੂੰਹੋਂ ਬਚਾਇਆ ਸੀ। ਇਹ ਭੇਦ ਖੁਲ੍ਹ ਜਾਣ ਤੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੇ ਸਖਤ ਸ਼ਬਦਾਂ ਵਿਚ ਪੰਜਾਬ ਪੁਲਸ ਨੂੰ ਕੋਸਣ ਦੇ ਨਾਲ ਨਾਲ ਪੜਤਾਲੀਆ ਅਫਸਰ ਕ੍ਰਿਸਟੀ ਦੀ ਜਵਾਬ ਤਲਬੀ ਵੀ ਕੀਤੀ ਸੀ। ਦੂਜੇ, ਨਾਮਧਾਰੀਆਂ ਨੇ ਸੌਖਾ, ਸਸਤਾ ਤੇ ਤੁਰਤ ਫੁਰਤ ਨਿਆਂ ਦੇਣ ਲਈ ਭਾਈਚਾਰਕ ਪੰਚਾਇਤਾਂ ਦਾ ਗਠਨ ਵੀ ਕੀਤਾ ਸੀ। ਨਾਮਧਾਰੀਆਂ ਨੂੰ ਆਪਣਾ ਕੋਈ ਝਗੜਾ ਅਦਾਲਤ ਵਿਚ ਲਿਜਾਣ ਦੀ ਮਨਾਹੀ ਸੀ। ਇਨ੍ਹਾਂ ਦੀਆਂ ਇਹ ਕਾਰਵਾਈਆਂ ਵੀ ਸਰਕਾਰ ਲਈ ਸੁਖਾਵੀਆਂ ਨਹੀਂ ਸਨ।

ਨਾਮਧਾਰੀਆਂ ਦੀ ਬਗਾਵਤ ਦਾ ਸਿਖਰ ਸੀ ਮਲੌਦ ਦੇ ਕਿਲੇ ਅਤੇ ਮਲੇਰਕੋਟਲਾ ਦੀ ਰਿਆਸਤ ਉਤੇ ਜਨਵਰੀ ੧੮੭੨ ਵਿਚ ਕੀਤੇ ਗਏ ਹਮਲੇ ਤੇ ਬਰਤਾਨਵੀ ਸਰਕਾਰ ਵਿਰੁਧ ਕੀਤਾ ਗਿਆ ਬਗਾਵਤੀ ਐਲਾਨ। ਦਹਿਸ਼ਤ ਫੈਲਾ ਕੇ ਭਾਰਤ ਵਿਚ ਬਰਤਾਨਵੀ ਸਾਮਰਾਜ ਦੀਆਂ ਜੜ੍ਹਾਂ ਪੱਕੀਆਂ ਕਰਨ ਦੇ ਭੁਲੇਖੇ ਵਿਚ ਲੁਧਿਆਣੇ ਦੇ ਡਿਪਟੀ ਕਮਿਸ਼ਟਰ ਕਾਵਨ ਨੇ, ੪੯ ਕੂਕਿਆਂ ਨੂੰ ਬਗਾਵਤ ਦੇ ਦੋਸ਼ ਵਿਚ, ਬਿਨਾਂ ਕਿਸੇ ਮੁਕੱਦਮੇ ਦਾ ਢੋਂਗ ਰਚਿਆਂ, ੧੭ ਜਨਵਰੀ ੧੮੭੨ ਦੇ ਦਿਨ, ਨਾਭਾ, ਪਟਿਆਲਾ ਤੇ ਜੀਂਦ ਦੀਆਂ ਸਿਖ ਰਿਆਸਤਾਂ ਦੀਆਂ ਤੋਪਾਂ ਨਾਲ ਉਡਾ ਕੇ ਤੇ ਇਕ ਮਾਸੂਮ ਨੂੰ ਤਲਵਾਰ ਨਾਲ ਟੋਟੇ ਟੋਟੇ ਕਰ ਕੇ ਸਾਮਰਾਜ ਦੇ ਕਫਨ ਵਿਚ ਸਗੋਂ ਇਕ ਕਿੱਲ ਹੋਰ ਠੋਕ ਦੇਣ ਦੀ ਗਲਤੀ ਕਰ ਲਈ। ਅਗਲੇ ਦਿਨ ਕਮਿਸ਼ਨਰ ਡਗਲਸ ਫੋਰਸਿਥ ਨੇ ਮੁਕੱਦਮੇ ਦਾ ਨਾਟਕ ਰਚ ਕੇ ੧੬ ਹੋਰ ਬਾਗੀਆਂ ਨੂੰ ਤੋਪਾਂ ਨਾਲ ਉਡਾ ਦੇਣ ਪਿਛੋਂ ਵੀ ਮਿਸਲ ਵਿਚ ਸ਼ਬਦ 'ਫਾਹੇ ਲਾਏ ਗਏ' ਦਾ ਪ੍ਰਯੋਗ ਕੀਤਾ। ਸਰਕਾਰ ਕਿੰਨਾਂ ਚਿਰ ਇਸ ਭੁਲੇਖੇ ਦਾ ਸ਼ਿਕਾਰ ਹੋਈ ਰਹੀ ਪਰ ਜਦ ਗਲ ਨਿਕਲ ਜਾਣ ਨਾਲ ਉਚ ਅਧਿਕਾਰੀਆਂ ਨੇ 'ਫਾਹੇ' ਅਤੇ 'ਤੋਪ ਬੁਰਦ ਕੀਤੇ' ਜਾਣ ਤੇ ਵਿਸ਼ੇਸ਼ ਨੁਕਤੇ ਤੇਸਪਸ਼ਟੀ ਕਰਨ ਮੰਗਿਆਂ ਤਦ ਫੋਰਸਿਥ ਨੂੰ ਸੱਚ ਬੋਲਣਾ ਹੀ ਪਿਆ ਸੀ।

ਮਲੇਰਕੋਟਲਾ ਦੀ ਬਗਾਵਤ ਫਲਸਰੂਪ ਨਾਮਧਾਰੀ ਪੰਥ ਦੇ ਆਗੂ ਗੁਰੂ ਰਾਮ ਸਿੰਘ ਜੀ ਨੂੰ ਉਨ੍ਹਾਂ ਦੇ ੧੧ ਅਤਿ ਪ੍ਰਭਾਵਸ਼ਾਲੀ ਸੂਬਿਆਂ ਸਮੇਤ, ੧੮੧੮ ਦੇ ਬੰਗਾਲ ਰੈਗੂਲੇਸ਼ਨ ਐਕਟ ਦੀ ਧਾਰਾ ਤਿੰਨ ਅਧੀਨ, ਗ੍ਰਿਫਤਾਰ ਕਰ ਕੇ ਸ਼ਾਹੀ ਕੈਦੀਆਂ ਵਜੋਂ ਦੂਰ ਦੁਰੇਡੇ ਤੇ ਅਪਹੁੰਚ ਸਥਾਨਾਂ ਤੇ ਦੇਸ ਨਿਰਵਾਸਤ ਕੀਤਾ ਗਿਆ। ਨਾਮਧਾਰੀਆਂ ਤੇ ਹਰ ਕਿਸਮ ਦਾ ਕਹਿਰ ਵਰਤਾਉਣ ਲਈ ਪੂਰੀ ਜਤਨਸ਼ੀਲ ਤੇ ਪ੍ਰਸਿੱਧ ਰਹੀ ਕਿਉਂਕਿ ਇਸ ਵਿਚ ਚੁਣਵੇਂ ਨਿਰਦਈ ਕਰਮਚਾਰੀ ਤਾਇਨਾਤ ਕੀਤੇ ਜਾਂਦੇ ਸਨ।

ਭਾਰਤ ਤੇ ਵਿਸ਼ੇਸ਼ ਕਰ ਕੇ ਪੰਜਾਬ ਦੇ ਸੁਤੰਤਰਤਾ ਸੰਗਰਾਮ ਵਿਚ ਨਾਮਧਾਰੀਆਂ ਵਲੋਂ ਪਾਏ ਗਏ ਯੋਗਦਾਨ ਵਿਚਲੀਆਂ ਕੁਰਬਾਨੀਆਂ ਨੇ ਅਦੁਤੀ ਉਦਾਹਰਣਆਂ ਕਾਇਮ ਕੀਤੀਆਂ ਕਿਉਂਕਿ ਸਮੁਚੇ ਸੁਤੰਤਰਤਾ ਅੰਦੋਲਨ ਵਿਚ, ਸਾਡੀ ਜਾਣਕਾਰੀ ਅਨੁਸਾਰ, ਕਿਸੇ ਧਾਰਮਕ ਜਥੇਬੰਦੀ ਨਾਲ ਸੰਬੰਧਤ ਇੰਨੇ ਵਿਅਕਤੀ ਬਗਾਵਤ ਦੇ ਦੋਸ਼ ਵਿਚ ਇਕੋ ਸਮੇਂ ਤੇ ਇਕੋ ਸਥਾਨ ਤੋਂ ਸਥਾਨ ਤੋਂ ਗ੍ਰਿਫਤਾਰ ਕਰ ਕੇ ਉਕਤ ਐਕਟ ਅਧੀਨ ਸ਼ਾਹੀ ਕੈਦੀ ਵਜੋਂ ਦੇਸ ਨਿਰਵਾਸਤ ਕੀਤ ਗਏ ਨਹੀਂ ਮਿਲਦੇ।

ਮਲੇਰ ਕੋਟਲਾ ਦੀ ਬਗਾਵਤ ਤੇ ਉਸ ਦੇ ਪ੍ਰਤੀਕਰਮ ਵਜੋਂ ਸਰਕਾਰ ਵਲੋਂ ਕੀਤੀ ਗਈ ਕਾਰਵਾਈ ਨੇ ਇਸ ਨੂੰ ਵਿਸ਼ਵ ਇਤਿਹਾਸ ਦੀ ਅਦੁਤੀ ਘਟਨਾ ਬਣਾ ਦਿਤਾ। ਵਿਸ਼ਵ ਦੇ ਕ੍ਰਾਂਤੀਕਾਰੀ ਅੰਦੋਲਨਾਂ ਦੇ ਇਤਿਹਾਸ ਵਿਚ ਅਜੇਹੀ ਕੋਈ ਹੋਰ ਉਦਾਹਰਣ ਦੇਖਣ ਸੁਣਨ ਵਿਚ ਨਹੀਂ ਆਈ ਜਿਸ ਵਿਚ ਕਿਸੇ ਸਰਕਾਰ ਦੇ ਗੈਰ ਫੌਜੀ ਅਫਸਰ ਨੇ ਬਗਾਵਤ ਪਿਛੋਂ ਆਤਮ ਸਮਰਪਣ ਕਰ ਚੁਕੇ ਇੰਨੇ ਬਾਗੀਆਂ ਨੂੰ, ਕੋਈ ਦੋਸ਼ ਸਿੱਧ ਕੀਤੇ ਬਗੈਰ ਜਾਂ ਬਿਨਾਂ ਕੋਈ ਮੁਕੱਦਮਾ ਚਲਾਇਆਂ ਤੋਪਾਂ ਨਾਲ ਉਡਾਏ ਜਾਣ ਦੀ ਸਜ਼ਾ ਦਿਤੀ ਹੋਵੇ ਤੇ ਉਹ ਵੀ ਇੰਨੀ ਕਾਹਲ ਨਾਲ ਕਿ ਉਡਾਏ ਜਾਣ ਵਾਲੇ ਮੰਦਭਾਗੇ ਵਿਅਕਤੀਆਂ ਦੀ ਸੂਚੀ ਤਿਆਰ ਕਰਨ ਜੋਗਾ ਸਮਾਂ ਕਢ ਸਕਣਾ ਵੀ ਅਸੰਭਵ ਹੋ ਗਿਆ ਹੋਵੇ। ਇਕ ਸਮਕਾਲੀ ਅੰਗਰੇਜ਼ ਅਖਬਾਰ ਨੇ ਬਰਤਾਨਵੀ ਅਫਸਰ ਨੂੰ ਇਸ ਗੈਰ ਕਾਨੂੰਨੀ ਕਾਰਵਾਈ ਬਦਲੇ ਕੋਸਦਿਆਂ ਬਹੁਤ ਢੁਕਵੀਂ ਗਲ ਲਿਖੀ ਸੀ: "ਉਥੇ ਦਹਿਸ਼ਤ ਫੈਲੀ ਹੋਈ ਸੀ। ਇਸ ਲਈ ਇਕ ਗੈਰ ਫੌਜੀ ਅਫਸਰ ਨੇ ਕਠੋਰ ਦਿਲੀ ਨਾਲ ਤੇ ਇਕ ਬਹੁਤ ਮੰਦਭਾਗੀ ਬਗਾਵਤ ਪਿਛੋਂ ਇੰਨੇ ਬੰਦੇ ਤੋਪਾਂ ਨਾਲ ਉਡਾ ਦਿਤੇ ਜਿੰਨੇ ਇਕੋ ਸਮੇਂ ਤੇ ਸਥਾਨ 'ਤੇ ਗਦਰ ਸਮੇਂ ਵੀ ਨਹੀਂ ਸਨ ਉਡਾਏ ਗਏ ਜਦੋਂ ਸਾਮਰਾਜ ਸਾਡੇ ਪੈਰਾਂ ਹੇਠੋਂ ਖਿਸਕਦਾ ਭਾਸਦਾ ਸੀ।"

ਲੁਧਿਆਣੇ ਦਾ ਡਿਪਟੀ ਕਮਿਸ਼ਨਰ ਤਾਂ ਕਾਹਲੀ ਕਰਨ ਕਰ ਕੇ ਨਿਆਂ ਪਸੰਦ ਬਰਤਾਨਵੀ ਲੋਕਾਂ ਦੇ ਮੂੰਹ ਅਗੇ ਆ ਗਿਆ ਕਿਉਂਕਿ ਦੇਸੀ ਲੋਕਾਂ ਤਾਂ 'ਜੀ ਹਜ਼ੂਰੀ' ਹੋਣ ਕਾਰਨ ਇਨ੍ਹਾਂ ਅਫਸਰਾਂ ਦੀ ਸਗੋਂ ਪਿਠ ਠੋਕਣ ਵਿਚ ਆਪਣੀ ਵਡਿਆਈ ਸਮਝਦੇ ਸਨ। ਮਹਾਰਾਜਾ ਪਟਿਆਲਾ ਬਾਰੇ ਤਾਂ ਇਕ ਸਮਕਾਲੀ ਅਖਬਾਰ ਨੇ ਇਥੋਂ ਤਕ ਲਿਖਿਆ ਹੈ ਕਿ ਸਰਕਾਰ ਵਲੋਂ ਕਾਵਨ ਤੇ ਫੋਰਸਿਥ ਨੂੰ ਗਲਤੀ ਦੀ ਸਜ਼ਾ ਦਿਤੇ ਜਾਣ ਤੇ ਉਸ ਨੇ ਕਿਹਾ ਸੀ ਕਿ ਸਰਕਾਰ ਨੇ ਸਾਡਾ ਮੂੰਹ ਕਾਲਾ ਕਰ ਦਿਤਾ ਹੈ।

ਅਸਲ ਵਿਚ ਬਰਤਾਨਵੀ ਸਰਕਾਰ ਦਾ ਸਾਰਾ ਤਾਣਾ ਬਾਣਾ ਹੀ ਹਿਲਿਆ ਪਿਆ ਸੀ। ਉਚ ਅਫਸਰਾਂ ਨੂੰ ਇਹ ਚਿੰਤਾ ਵਢ ਵਢ ਖਾਈ ਜਾਂਦੀ ਸੀ ਕਿ ੧੮੪੯ ਵਿਚ ਧੋਖੇ ਨਾਲ ਹਥਿਆਏ ਗਏ ਸਿਖ ਰਾਜ ਦੀ ਘਟਨਾ ਦੇ ਜ਼ਖ਼ਮ ਲੋਕਾਂ ਦੇ ਮਨਾਂ ਵਿਚ ਅਜੇ ਅੱਲੇ ਹਨ। ਸਮਾਂ ਮਿਲਦਿਆਂ ਹੀ ਉਹ ਖੁਸਿਆ ਰਾਜ ਵਾਪਸ ਲੈਣ ਲਈ ਉਠ ਖਲੋਣਗੇ ਤੇ ਨਾਮਧਾਰੀ ਤਾਂ, ਸਿਖ ਰਾਜ ਦੀ ਪੁਨਰ ਸਥਾਪਨਾ ਦੀ ਗਲ, ਸ਼ਰੇਆਮ ਕਹਿੰਦੇ ਫਿਰਦੇ ਸਨ।

ਬਾਗੀ ਕੂਕਿਆਂ ਨੂੰ ਸ਼ੇਰਪੁਰੇ ਤੋਂ ਮਲੇਰ ਕੋਟਲੇ ਦੇ ਪਰੇਡ ਮੈਦਾਨ ਤਕ ਲਿਆਉਣ ਵਾਲੇ ਜ਼ਿਲਾ ਪੁਲਸ ਕਪਤਾਨ, ਮੇਜਰ ਪਰਕਿਨਜ਼ ਦੀ ਰਿਪੋਰਟ ਸੀ, "ਉਹ ਆਮ ਕਰ ਕੇ ਬੜੇ ਸਜੇ ਧਜੇ ਤੇ ਸਰਦੇ ਪੁਜਦੇ ਵਿਅਕਤੀ ਹਨ। ਉਨ੍ਹਾਂ ਦੀ ਦਿਖ ਸੂਰਮੇ ਦ੍ਰਿੜ੍ਹ ਵਿਸ਼ਵਾਸੀ ਬੰਦਿਆਂ ਵਰਗੀ ਹੈ।... ਉਨ੍ਹਾਂ ਵਿਚੋਂ ਬਹੁਤੇ ਗਾਲਾਂ ਕਢ ਰਹੇ ਸਨ ਤੇ ਐਲਾਨ ਕਰ ਰਹੇ ਸਨ ਕਿ ਉਹ ਆਪਣੀ ਤੋਂ ਬਿਨਾਂ ਹੋਰ ਕੋਈ ਸਰਕਾਰ ਨਹੀਂ ਰਖਣਗੇ।"

ਪੰਜਾਬ ਦੇ ਲੈਫਟੀਨੈਂਟ ਗਵਰਨਰ ਨੇ ਵੀ ਇਹੋ ਤੌਖਲਾ ਪ੍ਰਗਟਾਉਂਦਿਆਂ ਲਿਖਿਆ ਸੀ, "ਕੂਕਾ ਸਿਧਾਂਤਾਂ ਦਾ ਮੁਢਲਾ ਝੁਕਾਉ ਚਾਹੇ ਕੁਝ ਵੀ ਰਿਹਾ ਹੋਵੇ, ਹੁਣ ਉਹ ਇਕ ਰਾਜਸੀ ਰੂਪ ਧਾਰਨ ਕਰ ਗਿਆ ਹੈ। ਆਗੂਆਂ ਦੀਆਂ ਵਿਉਂਤਾਂ, ਜਿਸ ਤਰ੍ਹਾਂ ਉਨ੍ਹਾਂ ਦੇ ਸਿੱਖ ਸਮਝਦੇ ਹਨ, ਪੰਜਾਬ ਵਿਚ ਸਿੱਖ ਰਾਜ ਦੀ ਪੁਨਰ ਸਥਾਪਨਾ ਹੈ। ਇਸ ਦੀ ਪ੍ਰੌੜ੍ਹਤਾ ਵਿਚ ਦਿੱਤੀ ਜਾਣ ਵਾਲੀ ਗਵਾਹੀ ਅਜਿਹੀ ਹੈ ਜਿਹੜੀ ਰਸਮੀ ਤੌਰ ਤੇ ਪੇਸ਼ ਨਹੀਂ ਕੀਤੀ ਜਾ ਸਕਦੀ, ਚਾਹੇ ਲੈਫਟੀਨੈਂਟ ਗਵਰਨਰ ਦਾ ਵਿਸ਼ਵਾਸ ਹੈ ਕਿ ਅਜਿਹੀ ਕਾਫੀ ਸਮਗਰੀ ਪਹਿਲਾਂ ਹੀ ਪੇਸ਼ ਕੀਤੀ ਜਾ ਚੁੱਕੀ ਹੈ ਜਿਹੜੀ ਹਿੰਦ ਸਰਕਾਰ ਨੂੰ ਇਸ ਦੇ ਠੀਕ ਹੋਣ ਦਾ ਵਿਸ਼ਵਾਸ ਦੁਆ ਸਕੇ।"

ਬਰਤਾਨਵੀ ਸਰਕਾਰ ਨੂੰ ਇਕ ਹੋਰ ਤੌਖਲਾ ਹੋਰ ਵੀ ਸੀ। "ਇਸ ਮੱਤ ਵੱਲੋਂ ਅਖਤਿਆਰ ਕੀਤੇ ਗਏ ਰੂਪ ਤੋਂ ਅਸਲ ਖਤਰਾ ਇਸ ਗੱਲ ਵਿਚ ਹੈ ਕਿ ਇਹ ਕਟੜ ਕੂਕਿਆਂ ਤੋਂ ਬਾਹਰ, ਦੇਸੀ ਭਾਈਚਾਰੇ ਦੀ ਵਡੀ ਗਿਣਤੀ ਨੂੰ ਟੁੰਬਦਾ ਹੈ। ਰਾਇਕੋਟ ਤੇ ਅੰਮ੍ਰਿਤਸਰ ਵਿਚ ਗਊ ਬਧ ਦੇ ਦੋਸ਼ਾਰੋਪਣ ਨੇ ਕੁਛ ਹੱਦ ਤਕ ਸਰਦੇ ਪੁਜਦੇ ਹਿੰਦੂਆਂ ਦੀਆਂ ਹਮਦਰੀਆਂ ਪ੍ਰਾਪਤ ਕੀਤੀਆਂ ਹਨ ਜਦ ਕਿ ਖਾਲਸਾ ਰਾਜ ਦੀ ਪੁਨਰ ਸਥਾਪਨਾ ਦੀ ਭਵਿਖਬਾਣੀ ਸਭ ਤਰ੍ਹਾਂ ਦੇ ਉਨ੍ਹਾਂ ਸਿੱਖਾਂ ਨੂੰ ਟੁੰਬਦੀ ਹੈ ਜਿਹੜੇ ਪਿਛਲੀਆਂ ਰਵਾਇਤਾਂ ਨੂੰ ਅਜੇ ਭੁਲੇ ਨਹੀਂ। ਨਿਰਸੰਦੇਹ ਇਸ ਗੱਲ ਦੀ ਪੁਸ਼ਟੀਕਾਰਕ ਗਵਾਹੀ ਇਸ ਸਮੇਂ ਆਮ ਸਿੱਖ ਤੇ ਕੂਕਿਆਂ ਵਿਚਕਾਰ ਕੋਈ ਮੇਲ ਮਿਲਾਪ ਜਾਂ ਸਾਂਝ ਨਹੀਂ ਹੈ ਪਰ ਨਾਲ ਇਹ ਸਿੱਧ ਕਰਨ ਜੋਗੀ ਗਵਾਹੀ ਵੀ ਹੈ ਕਿ ਇਨ੍ਹਾਂ ਸੰਪਰਦਾਵਾਂ ਵਿਚ ਪ੍ਰਸਪਰ ਵਿਰੋਧ ਪਹਿਲਾਂ ਨਾਲੋਂ ਘਟਿਆ ਹੈ।

ਤਦਵਕਤੀ ਨਾਮਧਾਰੀ ਆਗੂਆਂ ਨੇ ਆਪਣੀ ਸ਼ਕਤੀ ਵਧਾਉਣ ਜਾਂ ਆਪਣੇ ਉਦੇਸ਼ ਦੀ ਸਫਲਤਾ ਲਈ ਜਿਨ੍ਹਾਂ ਬਦੇਸ਼ੀ ਤਾਕਤਾਂ ਨਾਲ ਸਬੰਧ ਸਥਾਪਤ ਕੀਤੇ ਉਨ੍ਹਾਂ ਵਿਚ ਰੂਸ ਵੀ ਸ਼ਾਮਲ ਸੀ ਕਿਉਂਕਿ ਰੂਸ ਇਕ ਤਾਂ ਅੰਗਰੇਜ਼ਾਂ ਦਾ ਵਿਰੋਧੀ ਸੀ ਦੂਜੇ ਰੂਸ ਬਾਰੇ ਸਿੱਖ ਸਾਹਿਤ ਵਿਚ ਕਈ ਭੌਵਿਖ ਬਾਣੀਆਂ ਕੀਤੀਆਂ ਹੋਈਆਂ ਸਨ। ਨਾਮਧਾਰੀਆਂ ਵਿਸ਼ਵਾਸ ਸੀ ਕਿ ਬਰਤਾਨਵੀ ਰਾਜਸੀ ਪੰਜਾਲੀ ਤੋਂ ਹਿੰਦ ਨੂੰ ਮੁਕਤ ਹੋਣ ਵਿਚ ਉਹ ਸਹਾਈ ਹੋਵੇਗਾ। ਰਾਜਸੀ ਗੋਂਦਾਂ ਗੁੰਦਣ ਦਾ ਅਨੁਭਵੀ, ੭੫ ਸਾਲਾ ਸੂਬਾ ਗੁਰਚਰਨ ਸਿੰਘ ਰੂਸ ਦੇ ਸਫਰ ਤੇ ਜਾਂਦਾ ਹੁੰਦਾ ਸੀ। ਅੱਜ ਕਲ੍ਹ ਉਸ ਨੂੰ ਰਾਸ ਬਿਹਾਰੀ ਤੋਂ ਲੈ ਕੇ ਸੁਭਾਸ਼ ਤੱਕ ਅਨੇਕ ਕਰਾਂਤੀਕਾਰੀਆਂ ਦਾ ਅਗਰਗਾਮੀ ਮੰਨਿਆ ਜਾਂਦਾ ਹੈ। ਲੈਫਟੀਨੈਂਟ ਗਵਰਨਰ ਪੰਜਾਬ ਉਸ ਨੂੰ ਕੇਵਲ ਕੂਕਾ ਹੋਣ ਦੇ ਨਾਤੇ ਇੰਨਾਂ ਖਤਰਨਾਕ ਨਹੀਂ ਸੀ ਸਮਝਦਾ ਜਿੰਨਾਂ ਕੇਂਦਰੀ ਏਜੰਸੀਆਂ ਤੋਂ ਇਕ ਏਲਚੀ ਹੋਣ ਕਾਰਨ, ਜਿਹੜਾ ਕੂਕਾ ਆਗੂਆਂ ਵਿਚ, ਉਸ ਅਨੁਸਾਰ ਵਿਅਰਥ ਦੀਆਂ ਆਸ਼ਾਂ ਉਮੀਦਾਂ ਨੂੰ ਭੜਕਾ ਰਿਹਾ ਸੀ।

ਨਾਮਧਾਰੀ ਅੰਦੋਲਨ ਦੀ ਜਾਣਕਾਰੀ ਦੇਸ ਦੇ ਹੱਦਾਂ ਬੰਨੇ ਟੱਪ ਗਈ ਸੀ। ਰੂਸੀਆਂ ਨੇ ਵੀ ਇਸ ਵਿਚ ਕਾਫੀ ਦਿਲਚਸਪੀ ਦਿਖਾਈ ਹੈ। ਇਕ ਰੂਸੀ ਲੇਖਕ ਬੋਗਸਲੋਵਸਕੀ ਦੇ ਸ਼ਬਦਾਂ ਵਿਚ "ਉਹਨਾਂ (ਰੂਸੀ ਲੋਕਾਂ) ਨੂੰ ਇਹ ਗੱਲ ਚੇਤੇ ਹੈ ਕਿ ਪੰਜਾਬ ਵਿਚ ਹੋਈ ਇਹ ਬਗਾਵਤ ਨੌਆਬਾਦੀਆਤੀ ਹਾਕਮਾਂ ਵਿਰੁਧ ਉਨ੍ਹਾਂ ਬਗਾਵਤਾਂ ਦੀ ਲੜੀ ਚੋਂ ਪਹਿਲੀ ਸੀ ਜਿਹੜੀਆਂ ਪਿਛਲੀ ਸਦੀ ਦੇ ਅਠਵੇਂ ਤੇ ਨੌਂਵੇਂ ਦਹਾਕੇ ਵਿਚ ਸਾਰੇ ਦੇਸ਼ ਵਿਚ ਫੈਲ ਗਈਆਂ। ਉਹ (ਰੂਸੀ ਲੋਕ) ਉਹਨਾਂ ਲੋਕਾਂ ਦੀ ਬਹਾਦਰੀ ਤੇ ਸੂਰਮਗਤੀ ਦੀ ਡੂੰਘੀ ਕਦਰ ਕਰਦੇ ਹਨ ਜਿਹੜੇ ਲੱਗਪਗ ਨਿਹੱਥੇ ਹੀ ਬਾਕਾਇਦਾ ਫੌਜ ਵਿਰੁਧ ਮੈਦਾਨ ਵਿਚ ਨਿਤਰੇ।'

ਉਨ੍ਹਾਂ ਸਮਿਆਂ ਵਿਚ ਨਾ ਤਾਂ ਅਜੇ ਧਰਤੀ ਹੀ ਇੰਨੀ ਸੁੰਗੜੀ ਸੀ ਤੇ ਨਾ ਹੀ ਸੂਚਨਾ-ਸਾਧਨ ਇੰਨੇ ਵਿਕਸਤ ਹੋਏ ਸਨ ਫਿਰ ਵੀ ਇਨ੍ਹਾਂ ਕੁਰਬਾਨੀਆਂ ਦੀ ਗੂੰਜ ਲੰਦਨ ਦੀ ਪਾਰਲੀਮੈਂਟ ਵਿਚ ਵੀ ਸੁਣਾਈ ਦਿੱਤੀ। ਫਿਰ ਭੌਵਿਖ ਦੇ ਹਰ ਸੁਤੰਤਰਤਾ ਸੰਗਰਾਮ ਤੇ ਸੰਗਰਾਮੀ ਨੂੰ, ਜਿਸ ਵਿਚ ਕਾਂਗਰਸ ਵੀ ਸ਼ਾਮਲ ਹੈ ਤੇ ਗਦਰ ਪਾਰਟੀ ਵੀ, ਅੰਦੋਲਨ ਨੇ ਪ੍ਰਭਾਵਤ ਕੀਤਾ ਪਰ ਇਗ ਗੱਲ ਮੰਨਣੀ ਪਇਗੀ ਕਿ ੧੮੮੫ ਵਿਚ ਜਨਮੀ ਕਾਂਗਰਸ ਨੇ ਇਸ ਦਾ ਪ੍ਰਭਾਵ ਬਹੁਤ ਪਛੜ ਕੇ ਕਬੂਲਿਆ ਜਦ ਕਿ 'ਗਦਰ ਪਾਰਟੀ ਬੀੜਾ ਚੁੱਕਿਆ ਹਿੰਦ ਆਜ਼ਾਦ ਕਰਵਾਣ ਦਾ' ਦੇ ਨਾਅਰੇ ਲਾਉਣ ਵਾਲੇ ਗਦਰੀ ਇਸ ਤੋਂ ਛੇਤੀ ਹੀ ਪ੍ਰਭਾਵਤ ਹੋ ਗਏ।

ਇਸ ਦਾ ਇਕ ਕਾਰਨ ਸ਼ਾਇਦ, ਗਦਰ ਪਾਰਟੀ ਦੇ ਬਾਨੀ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ ਦਾ ਨਾਮਧਾਰੀ ਹੋਣਾ ਵੀ ਹੋਵੇ। ਬਾਬਾ ਸੋਹਣ ਸਿੰਘ ਭਕਨਾ ਨੇ ਬੁਰੀ ਸੰਗਤ ਵਿਚ ਫਸ ਕੇ ਆਪਣੀ ਜ਼ਿੰਦਗੀ ਦੇ ਕੀਮਤੀ ਦਸ ਸਾਲ ਤੇ ਧਨ ਦੌਲਤ ਵੀ ਬਰਬਾਦ ਕਰਨ ਦੀ ਗੱਲ ਆਪਣੀ ਸਵੈਜੀਵਨੀ ਵਿਚ ਲਿਖੀ ਹੈ। ਇਸ ਪਿਛੋਂ ਉਨ੍ਹਾਂ ਨੇ ਨਾਮਧਾਰੀ ਸੰਤ ਕੇਸਰ ਸਿੰਘ ਮੁਹਾਵੇ ਵਾਲਿਆਂ ਦੀ ਸੰਗਤ ਕੀਤੀ। ਜਿਸ ਦੇ ਆਪਣੇ ਜੀਵਨ ਤੇ ਪਏ ਪ੍ਰਭਾਵ ਦਾ ਜ਼ਿਕਰ ਕਰਦਿਆਂ ਬਾਬਾ ਜੀ ਲਿਖਿਆ ਹੈ, "ਬਾਬਾ ਜੀ ਤਾਂ ਚਲੇ ਗਏ ਪਰ ਉਸ ਦਿਨ ਤੋਂ ਮੇਰੀ ਪਿਛਲੀ ਸੰਗਤ ਮੇਰੇ ਦਿਲੋਂ ਲਹਿ ਗਈ। ਮੈਂ ਫੈਸਲਾ ਕਰ ਲਿਆ ਕਿ ਅੱਜ ਤੋਂ ਇਸ ਮੰਡਲੀ ਵਿਚ ਨਹੀਂ ਜਾਵਾਂਗਾ ਤੇ ਨਾ ਹੀ ਸ਼ਰਾਬ ਪੀਵਾਂਗਾ। ਮੇਰੇ ਵਿਚ ਇਕ ਆਦਤ ਸ਼ੁਰੂ ਤੋਂ ਰਹੀ ਹੈ ਕਿ ਮੈਂ ਦੁਫਸਲਾ ਨਹੀਂ ਰਹਿ ਸਕਦਾ। ਜਿਸ ਨੂੰ ਇਕ ਵਾਰੀ ਠੀਕ ਸਮਝ ਲਿਆ, ਬਸ ਸਮਝ ਲਿਆ। ਅਗਲੇ ਦਿਨ ਮੈਂ ਸ਼ਰਾਬਖਾਨੇ ਨਾ ਗਿਆ।..."

"ਇਹ ਦੂਸਰਾ ਪਲਟਾਅ ਬਾਬਾ ਜੀ ਦੀ ਸੰਗਤ ਤੇ ਕਿਰਪਾ ਨਾਲ ਮੇਰੇ ਜੀਵਨ ਵਿਚ ਆਇਆ।... ਅੱਜ ਮੈਂ ਜੋ ਜ਼ਿੰਦਗੀ ਭੋਗ ਗਿਆ ਹਾਂ, ਇਹ ਉਹਨਾਂ ਹੀ ਮਹਾਂਪੁਰਸ਼ਾਂ ਦੀ ਕਿਰਪਾ ਹੈ। ਨਹੀਂ ਤਾਂ ਦੋਸਤੀ ਦੇ ਲਿਬਾਸ ਵਿਚ ਦੁਸ਼ਮਨ ਛੇਤੀ ਹੀ ਮੇਰੀ ਜ਼ਿੰਦਗੀ ਖ਼ਤਮ ਕਰ ਦੇਂਦੇ।" ਸੰਤ ਕੇਸਰ ਸਿੰਘ ਹੋਰਾਂ ਦਾ ਪ੍ਰਭਾਵ ਬਾਬਾ ਜੀ ਨੂੰ ਨਾਮਧਾਰੀਆਂ ਦੇ ਨੇੜੇ ਲਿਆਇਆ ਤੇ ਉਨ੍ਹਾਂ ਦੇ ਉਜੇਹੇ ਹੀ ਸੰਸਕਾਰ ਬਣੇ। ਹੋ ਸਕਦਾ ਹੈ ਇਨ੍ਹਾਂ ਸੰਸਕਾਰਾਂ ਅਧੀਨ ਲਗੀ ਦੇਸ਼ ਭਗਤੀ ਦੀ ਜਾਗ ਨੇ ਗਦਰ ਪਾਰਟੀ ਦੇ ਅਹੁਦੇਦਾਰਾਂ ਦੀ ਚੋਣ ਸਮੇਂ ਪ੍ਰਧਾਨਗੀ ਦਾ ਗੁਣਾਂ ਆਪ ਤੇ ਪਾਇਆ ਹੋਵੇ।

ਨਾਮਧਾਰੀਆਂ ਦੇ ਪਿੰਡਾਂ ਤੇ ਪਰਵਾਰਾਂ ਵਿਚੋਂ ਗਦਰ ਪਾਰਟੀ ਵਿਚ ਸ਼ਾਮਲ ਹੋਣ ਵਾਲੇ ਵਿਅਕਤੀਆਂ ਦਾ ਖੁਰਾ ਖੋਜ ਅਜੇ ਖੋਜ ਦਾ ਮੁਥਾਜ ਹੈ। ਪੈੜ ਦਬਣ ਨਾਲ ਕੁਛ ਨਵੇਂ ਤੱਥ ਸਾਹਮਣੇ ਆਉਣੇ ਕੋਈ ਅਲੋਕਾਰ ਗੱਲ ਨਹੀਂ ਹੋਵੇਗੀ। ਕੂਕਾ ਸ਼ਹੀਦਾਂ ਦੀਆਂ ਕੁਰਬਾਨੀਆਂ ਗਦਰੀ ਕਵੀਆਂ ਦੇ ਪ੍ਰੇਰਨਾ ਸਰੋਤ ਵੀ ਬਣੀਆਂ। ਗਦਰ ਗੂੰਜ ਦੇ ਇਕ ਕਵੀ ਨੇ ਵਿਸ਼ਵ ਭਰ ਦੇ ਕ੍ਰਾਂਤੀਕਾਰੀ ਇਤਿਹਸ ਤੇ ਪੰਛੀ ਝਾਤ ਪਾਉਣ ਵੇਲੇ ੧੮੫੭ ਦੇ ਗਦਰ ਦੇ ਨਾਲ ਹੀ ਨਾਮਧਾਰੀਆਂ ਦੀਆਂ ਕੁਰਬਾਨੀਆਂ ਦਾ ਉਲੇਖ ਵੀ ਕੀਤਾ ਹੈ :

*ਕੀਤੀ ਕੂਕਿਆਂ ਕੱਠ ਪੰਜਾਬ ਅੰਦਰ ਰਾਮ ਸਿੰਘ ਮੋਹਰੀ ਭਾਈ ਆਣ ਹੋ ਗਏ।*

*ਬੰਦੋਬਸਤ ਸਾਰਾ ਉਨ੍ਹਾਂ ਠੀਕ ਕੀਤਾ, ਗਦਰ ਕਰਨ ਦੇ ਠੀਕ ਸਾਮਾਨ ਹੋ ਗਏ।*

*ਐਪਰ ਤੁਖਮ ਹਰਾਮ ਦੇ ਪੇਟਪਾਲੂ ਖੁਫੀਆ ਪੁਲਸ ਦੇ ਪੁਤ ਸ਼ੈਤਾਨ ਹੋ ਗਏ।*

*ਬੱਚੇ ਔਰਤਾਂ ਕਈ ਹਜ਼ਾਰ ਕੂਕੇ, ਖਾਤਰ ਦੇਸ਼ ਦੀ ਲਹੂ ਲੁਹਾਣ ਹੋ ਗਏ।...*

ਨਾਮਧਾਰੀਆਂ ਦੀਆਂ ਕੁਰਬਾਨੀਆਂ ਦੀ ਯਾਦ ਦੁਆ ਕੇ ਊਂਘਦੇ ਪੰਜਾਬੀਆਂ ਨੂੰ ਗਦਰ ਕਰਨ ਲਈ ਜੋਸ਼ ਦੁਆਉਂਦਿਆਂ ਇਕ 'ਗਦਰ-ਗੂੰਜ' ਵਿਚ ਸੁਆਲ ਕੀਤਾ ਗਿਆ ਸੀ:

*"ਬਾਬਾ ਰਾਮ ਸਿੰਘ ਨੂੰ ਕਾਲੇ ਪਾਣੀ ਦਿੱਤੇ। ਅਤੇ ਬੀਰ ਕੂਕੇ ਤੋਪਾਂ ਨਾਲ ਉਡਾਏ, ਵੀਰੋ ਹੁਣ ਬੋਲੋ ਕੀ ਕਰੀਏ ? ਕੀ ਠੁਡ ਖਾ ਖਾ ਮਰਨਾ ਹੈ ? ਕੀ ਤੁਸੀਂ ਅਜੇ ਭੀ ਮੌਜਾਂ ਮਾਣਦੇ ਹੋ ? ਆਓ, ਸ਼ਹੀਦ ਹੋਈਏ।"*

ਗਦਰ ਪਾਰਟੀ ਦੇ ਕਾਰਕੁਨ ਜਾਂ ਗਦਰ ਗੂੰਜਾਂ ਦੇ ਕਵੀ, ਨਾ ਤਾਂ 'ਰਾਇ ਸਾਹਿਬਾਂ' ਦੇ ਖਿਤਾਬ ਲੈ ਕੇ ਚੁੱਪ ਕਰਨ ਵਾਲੇ ਸਨ ਤੇ ਨਾ ਹੀ ਰਹੱਸਵਾਦੀ ਕਵਿਤਾਵਾਂ ਲਿਖ ਕੇ ਦੋਹਰਾ ਲਾਭ ਉਠਾਉਣ ਵਾਲੇ ਸਗੋਂ ਉਨ੍ਹਾਂ ਦਾ ਇਕੋ ਇਕ ਟੀਚਾ ਦੇਸ ਦੀ ਆਜ਼ਾਦੀ ਦੀ ਪ੍ਰਾਪਤੀ ਸੀ ਜਿਸ ਕਰ ਕੇ ਬਦੇਸ਼ੀ ਰਾਜ ਤੇ ਉਸ ਦੇ ਹਰੇਕ ਅਧਿਕਾਰੀ ਪ੍ਰਤੀ ਉਨ੍ਹਾਂ ਦੇ ਮਨਾਂ ਵਿਚਲੀ ਕੁੜੱਤਣ ਉਨ੍ਹਾਂ ਦੀਆਂ ਕਵਿਤਾਵਾਂ ਦੀਆਂ ਸਾਧਾਰਨ ਸਤਰਾਂ ਵਿਚੋਂ ਵੀ ਉਬਾਲੇ ਖਾਂਦੀ ਮਿਲਦੀ ਹੈ :

ਰੰਗ ਵਿਚ ਭੰਗ ਪਾ ਕੇ ਕੀਤਾ ਬਦਰੰਗ ਸਾਨੂੰ ਲੱਗ ਗਿਆ ਜੰਗ ਕਿਥੋਂ ਸਾਡੀ ਤਲਵਾਰ ਨੂੰ...।

ਢਾਂਮਦੇ ਮਸੀਤਾਂ ਕਿਤੇ ਮੰਦਰ ਗਿਰਾਂਮਦੇ ਨੇ, ਕਰਦੇ ਸ਼ੈਤਾਨੀਆਂ ਹਟਾਉ ਬਦਕਾਰ ਨੂੰ।

ਜਾਲਮ ਫਰੰਗੀਆਂ ਦੇ ਚਿਤੜਾਂ ਤੇ ਲਾਉਣ ਹਿਤ, ਕਰੇ ਸੀਖਾਂ ਲਾਲ ਕਹੋ ਉਮਰੇ ਲੁਹਾਰ ਨੂੰ।

ਨਾਮਧਾਰੀ ਅੰਦੋਲਨ ਦੇ ਸਿਖਰ ਤੋਂ ਗਦਰ ਪਾਰਟੀ ਦੀ ਸਥਾਪਨਾ ਤਕ ਦਾ ਸਫਰ ਕਾਫੀ ਲੰਬਾ ਹੈ। ਹਿੰਦ ਵਿਚ ਗਦਰ ਕੀਤੇ ਜਾਣ ਦੇ ਨੇੜੇ ਤੇੜੇ ਦੇ ਸਮੇਂ ਵਿਚ ਹੀ ਕਾਮਾਗਾਟਾ ਮਾਰੂ ਜਹਾਜ਼ ਦੇ ਮੁਸਾਫਰਾਂ ਨੂੰ ਕਲਕੱਤੇ ਦੇ ਬਜਬਜ ਘਾਟ ਤੇ ਅੰਗਰੇਜ਼ਾਂ ਵਲੋਂ ਗੋਲੀਆਂ ਨਾਲ ਭੁੰਨੇ ਜਾਣ ਦਾ ਦੁਖਾਂਤ ਵਾਪਰਿਆ। ਅੰਗਰੇਜ਼ਾਂ ਦੀਆਂ ਸਾਰੀਆਂ ਕਾਨੂੰਨੀ ਤੇ ਸਖਤ ਸ਼ਰਤਾਂ ਪੂਰੀਆਂ ਕਰਨ ਪਿਛੋਂ ਬਾਬਾ ਗੁਰਦਿਤ ਸਿੰਘ ਸਰਹਾਲੀ ਵਾਲਿਆਂ ਨੇ, 'ਕਾਮਾਗਾਟਾ' ਨਾਂ ਦਾ ਜਾਪਾਨੀ ਜਹਾਜ ਕਰਾਏ ਤੇ ਲਿਆ ਤਾਂ ਕਿ ਉਹ ਰੁਜ਼ਗਾਰ ਦੀ ਭਾਲ ਵਿਚ ਬਦੇਸ਼ਾਂ ਵਿਚ ਰੁਲਦੇ ਪੰਜਾਬੀਆਂ ਨੂੰ ਅਮਰੀਕਾ ਕੈਨੇਡਾ ਪਹੁੰਚਾ ਸਕਣ। ਇਸ ਦੇ ਬਾਵਜੂਦ ਅੰਗਰੇਜ਼ ਸਰਕਾਰ ਨੇ ਆਪਣੇ ਹੀ ਬਣਾਏ ਕਾਨੂੰਨ ਛਿਕੇ ਤੇ ਟੰਗ ਕੇ ਜਹਾਜ਼ ਦੇ ਮੁਸਾਫਰਾਂ ਨੂੰ ਕੈਨੇਡਾ ਦੀ ਧਰਤੀ ਤੇ ਉਤਰਤ ਦੀ ਆਗਿਆ ਨਾ ਦਿੱਤੀ। ਮੁਸਾਫਰ ਲੱਗਪਗ ਦੋ ਮਹੀਨੇ ਸਮੁੰਦਰ ਵਿਚ ਭੁੱਖੇ ਪਿਆਸੇ ਰਖੇ ਗਏ।

ਅੰਗਰੇਜ਼ਾਂ ਦੀ ਚਾਲ ਸੀ ਇਨ੍ਹਾਂ ਮੁਸਾਫਰਾਂ ਨੂੰ ਹਾਂਗਕਾਂਗ ਵਾਪਸ ਭੇਜ ਦੇਣ ਦੀ। ਜਦੋਂ ਪਿਛੋਂ ਜਾ ਕੇ ਪ੍ਰਸਥਿਤੀਆਂ ਹੋਰ ਵਿਗੜ ਗਈਆਂ ਤਦ ਸ਼ੱਕ ਇਹ ਵੀ ਖੜਾ ਹੋ ਗਿਆ ਸੀ ਕਿ ਇਨ੍ਹਾਂ ਨੂੰ ਸਮੁੰਦਰ ਵਿਚ ਹੀ ਡੋਬ ਕੇ ਮਾਰ ਦਿੱਤਾ ਜਾਵੇਗਾ। ਮੁਸਾਫਰਾਂ ਨੇ ਇਸ ਤਰ੍ਹਾਂ ਅਨਿਆਈ ਮੌਤੇ ਮਰਨ ਨਾਲੋਂ ਸ਼ਹੀਦੀਆਂ ਪਾਉਣ ਦਾ ਫੈਸਲਾ ਕਰ ਲਿਆ। ਉਨ੍ਹਾਂ ਨੇ ਵਿਉਂਤ ਇਹ ਬਣਾ ਲਈ ਕਿ ਜਦੋਂ ਅੰਗਰੇਜ਼ ਅਜਿਹਾ ਕਦਮ ਚੁਕਣ ਉਦੋਂ ਜਹਾਜ਼ 'ਕਾਮਾ ਗਾਟਾ ਮਾਰੂ' ਨੂੰ ਅਗ ਲਾ ਦਿੱਤੀ ਜਾਵੇ ਤਾਂ ਕਿ ਇਸ ਉਪਰ ਚੜ੍ਹੇ ਅੰਗਰੇਜ਼ ਤੇ ਉਨ੍ਹਾਂ ਦਾ ਸਾਥ ਦੇ ਰਹੇ ਜਾਪਾਨੀ ਵੀ ਨਾਲ ਹੀ ਭਸਮ ਹੋ ਜਾਣ। ਇਸ ਅਧੀਨ, ਬਾਬਾ ਗੁਰਦਿਤ ਸਿੰਘ ਦੇ ਸ਼ਬਦਾਂ ਵਿਚ, 'ਉਨ੍ਹਾਂ ਜਹਾਜ਼ ਦੇ ਨਿਚਲੇ ਫਰਸ਼ ਤੇ ਜਾ ਕੇ ਥਾਂ ਥਾਂ ਕੋਇਲਿਆਂ ਦੇ ਢੇਰ ਲਾ ਦਿਤੇ ਤੇ ਉਨ੍ਹਾਂ ਦੇ ਨਾਲ ਤੇਲ ਦੇ ਪੀਪੇ ਭੀ ਰੱਖ ਦਿਤੇ, ਡਬੀਆਂ ਭੀ। ਇਕ ਇਕ ਆਦਮੀ ਅੱਗ ਲੌਣ ਤੇ ਨਿਯਤ ਕਰ ਦਿੱਤਾ ਤੇ ਸਭ ਨੂੰ ਤਾਕੀਦ ਕੀਤੀ ਕਿ ਫਲਾਣੇ ਅਸ਼ਾਰੇ ਨਾਲ ਹੀ ਝਟ ਅੱਗ ਲਾ ਦੇਣੀ।'

ਕੈਨੇਡਾ ਵਿਚ ਵਸਦੇ ਪੰਜਾਬੀਆਂ ਦਾ ਵੀ ਖੂਨ ਖੋਲਿਆ। ਸੰਕਟ ਗ੍ਰਸਤ ਇਨ੍ਹਾਂ ਵਤਨੀ ਭਰਾਵਾਂ ਦੀ ਮਦਦ ਲਈ ਉਨ੍ਹਾਂ ਨੇ ਆਪਣੇ ਤੌਰ ਤੇ ਕਾਫੀ ਜਦੋਜਹਿਦ ਕੀਤੀ ਪਰ ਕੋਈ ਸਫਲਤਾ ਨਾ ਮਿਲੀ। ਉਨ੍ਹਾਂ ਸਮਿਆਂ ਵਿਚ ਗੁਪਤ ਇਸ਼ਾਰਿਆਂ ਲਈ ਝੰਡੀ-ਸ਼ੀਸ਼ੇ ਦੀ ਵਰਤੋਂ ਕੀਤੀ ਜਾਂਦੀ ਸੀ। ਇਕ ਕੈਨੇਡੀਅਨ ਪੰਜਾਬੀ ਨੇ ਤਟ ਤੇ ਆ ਕੇ ਇਕ ਟਿਲੇ ਤੋਂ ਝੰਡੀ ਸ਼ੀਸ਼ੇ ਰਾਹੀਂ ਜਹਾਜ਼ ਵਿਚਲੇ ਮੁਸਾਫਰਾਂ ਨੂੰ ਆਪਣੇ ਜਤਨਾਂ ਦੀ ਜਾਣਕਾਰੀ ਦਿੱਤੀ ਤਾਂ ਅਗੋਂ ਉਨ੍ਹਾਂ ਨੇ ਜਹਾਜ਼ ਨੂੰ ਸਾੜਨ ਦੀ ਆਪਣੀ ਯੋਜਨਾ ਉਸੇ ਇਸ਼ਾਰੇ ਨਾਲ ਉਸ ਨਾਲ ਸਾਂਝੀ ਕੀਤੀ।

ਇਸ ਤੇ ਕੈਨੇਡਾ ਵਾਸੀ ਨੇ ਮੋੜਵਾਂ ਸੁਨੇਹਾ ਦਿੱਤਾ ਕਿ 'ਮੁਸਾਫਰਾਂ ਦੀ ਮੌਤ ਬਿਰਥਾ ਨਹੀਂ ਜਾਇਗੀ। ਵੈਨਕੋਵਰ ਵਿਚ ਹਿੰਦੀਆਂ ਨੇ ਇਕਠੇ ਹੋ ਕੇ ਮਤਾ ਪਾਸ ਕੀਤਾ ਹੈ ਕਿ ਅਸੀਂ ਹੁਣ ਤੁਹਾਨੂੰ ਕਿਸੇ ਕਿਸਮ ਦੀ ਸਹੈਤਾ ਕਰਨ ਦੇ ਅਸਮਰਥ ਹਾਂ ਪਰ ੩੬੦ ਹਿੰਦੀ ਭਾਈਆਂ ਦੀ ਮੌਤ ਨੂੰ ਅਸੀਂ ਬਦਲਾ ਲਏ ਬਿਨਾਂ ਨਹੀਂ ਜਾਣ ਦੇਵਾਂਗੇ। ਸਭ ਦੀਆਂ ਡਿਊਟੀਆਂ ਥਾਂ ਥਾਂ ਲਾ ਦਿੱਤੀਆਂ ਗਈਆਂ ਹਨ। ਜਿਸ ਵੇਲੇ ਕਾਮਾਗਾਟਾ ਮਾਰੂ ਵਿਚ ਲਗੀ ਅੱਗ ਦੇ ਲੰਬੇ ਨਿਕਲਣਗੇ ਉਸ ਵੇਲੇ ਵੈਨਕੋਵਰ ਦਾ ਸਾਰਾ ਸ਼ਹਿਰ ਵੀ ਅੱਗ ਦੀ ਭੇਟ ਹੋ ਜਾਇਗਾ।..." ਸੂਹ ਲਗਣ ਤੇ ਸਰਕਾਰ ਨੂੰ ਪਿੱਸੂ ਪੈ ਗਏ ਤੇ ਵੈਨਕੋਵਰ ਨੂੰ ਬਚਾਉਣ ਦੀ ਮਜਬੂਰੀ ਵਿਚ 'ਕਾਮਾਗਾਟਾ ਮਾਰੂ' ਨੂੰ ਵਾਪਸ ਦੇਸ ਪਰਤਣ ਦੀ ਤੇ ਭੁੱਖੇ ਪਿਆਸੇ ਮੁਸਾਫਰਾਂ ਦੀ ਅੰਨ ਜਲ ਨਾਲ ਸੇਵਾ ਸਹਾਇਤਾ ਕਰਨ ਦੀ ਕੈਨੇਡਾ

ਵਾਸੀ ਸਿਖਾਂ ਨੂੰ ਆਗਿਆ ਦਿੱਤੀ ਗਈ।

ਅਗੋਂ ਹਿੰਦ ਸਰਕਾਰ ਨੇ ਇਨ੍ਹਾਂ ਮੁਸਾਫਰਾਂ ਦੇ 'ਸੁਆਗਤ' ਲਈ ਵਿਉਂਤ ਬਣਾ ਰੱਖੀ ਸੀ। ਜਹਾਜ਼ ਨੂੰ ਰਸਤੇ ਵਿਚ ਕਿਸੇ ਬੰਦਰਗਾਹ ਤੇ ਰੁਕਣ ਦੀ ਆਗਿਆ ਦਿੱਤੀ ਗਈ! ਕਲਕਤੇ ਦੇ ਬਜਬਜ ਘਾਟ ਦੇ ਪੁਜਣ ਸਾਰ ਉਨ੍ਹਾਂ ਨੂੰ ਹੇਠਾਂ ਉਤਾਰ ਕੇ ਜ਼ਲੀਲ ਕੀਤਾ ਗਿਆ। ਸ਼ਾਮ ਨੂੰ ਮੁਸਾਫਰ ਸ੍ਰੀ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਰਹਿਰਾਸ ਦਾ ਪਾਠ ਕਰ ਕੇ ਅਰਦਾਸ ਕਰਨ ਲਈ ਖੜ੍ਹੇ ਹੋਏ ਹੀ ਸਨ ਕਿ ਗੋਲੀਆਂ ਦੀ ਵਾਛੜ ਸ਼ੁਰੂ ਹੋ ਗਈ। ਚਾਲੀ ਦੇ ਕਰੀਬ ਮੁਸਾਫਰ ਤਾਂ ਉਥੇ ਹੀ ਭੁੰਨੇ ਗਏ। ਕੁਛ ਜ਼ਖ਼ਮੀ ਹੋਏ ਤੇ ਕੁਛ ਭਜ ਨਿਕਲਣ ਵਿਚ ਸਫਲ ਵੀ ਹੋਏ। ਇਨ੍ਹਾਂ ਮਗਰਲਿਆਂ ਵਿਚ ਬਾਬਾ ਗੁਰਦਿਤ ਸਿੰਘ ਵੀ ਸ਼ਾਮਲ ਸਨ ਜੋ ਕਰੀਬ ਸਤ ਸਾਲ ਰੂਪੋਸ਼ ਹੋ ਕੇ ਵਿਚਰਦੇ ਤੇ ਫਿਰ ਆਤਮਸਮਰਪਣ ਕਰ ਕੇ ਗ੍ਰਿਫਤਾਰ ਹੋਏ।

ਇਥੇ ਹੀ ਬਸ ਨਹੀਂ। ਅੰਗਰੇਜ਼ ਸਰਕਾਰ ਨੇ ਆਪਣੇ ਪਿਠੂਆਂ ਰਾਹੀਂ ਦੇਸ ਵਿਚ ਇਹ ਗੱਲ ਧੁਮਾ ਦਿੱਤੀ ਕਿ 'ਕਾਮਾ ਗਾਟਾ ਮਾਰੂ' ਜਹਾਜ਼ ਦੇ ਮੁਸਾਫਰ ਪਤਿਤ ਸਿੱਖ ਤੇ ਸਰਕਾਰ ਤੇ ਬਾਗੀ ਹਨ ਇਸ ਲਈ ਉਨ੍ਹਾਂ ਦੇ ਨਮਿਤ ਕਿਸੇ ਤਰ੍ਹਾਂ ਦੀ ਕੋਈ ਗੱਲ ਬਾਤ ਨਾ ਕੀਤੀ ਜਾਵੇ। ਗਿਆਨੀ ਹੀਰਾ ਸਿੰਘ ਦਰਦ ਉਨ੍ਹਾਂ ਦਿਨਾਂ ਵਿਚ ਇਕ ਸਕੂਲ ਅਧਿਆਪਕ ਹੁੰਦੇ ਸਨ ਤੇ ਪ੍ਰਚਾਰਕ ਜਥੇ ਦੇ ਸਕੱਤਰ ਵੀ। ਉਹ ਦਸਦੇ ਹਨ ਕਿ 'ਇਨ੍ਹਾਂ ਹੀ ਦਿਨਾਂ ਵਿਚ ਜਥੇ ਨੂੰ ਇਕ ਗਸ਼ਤੀ ਚਿੱਠੀ ਮਿਲੀ ਜਿਸ ਦਾ ਭਾਵ ਇਸ ਤਰ੍ਹਾਂ ਦਾ ਸੀ ਕਿ ਬਜਬਜ ਘਾਟ ਉੱਤੇ ਜੋ ਦੁਰਘਟਨਾ ਵਾਪਰੀ ਹੈ ਉਸ ਬਾਰੇ ਨਾ ਜਲਸਿਆਂ ਵਿਚ ਕੁਝ ਬੋਲਿਆ ਜਾਵੇ ਤੇ ਨਾ ਅਖ਼ਬਾਰਾਂ ਵਿਚ ਲਿਖਿਆ ਜਾਵੇ ਕਿਉਂਕਿ ਇਸ ਜਹਾਜ਼ ਦੇ ਸਾਰੇ ਸਿੱਖ ਗੁਮਰਾਹ ਹੋਏ ਹੋਏ ਤੇ ਪਤਿਤ ਹਨ ਅਤੇ ਸਰਕਾਰ ਵਿਰੁਧ ਬਗਾਵਤ ਕਰਨਾ ਚਾਹੁੰਦੇ ਹਨ। ਇਹ ਚਿੱਠੀ ਕੁਝ ਰਾਜ ਭਗਤ ਸਿੱਖਾਂ ਵੱਲੋਂ ਸੀ। ਅਕਾਲ ਤਖ਼ਤ ਸਾਹਿਬ ਵੱਲੋਂ ਵੀ ਇਸੇ ਭਾਵ ਦਾ ਹੁਕਮਨਾਮਾ ਨਿਕਲਿਆ ਸੀ।" ਇਨ੍ਹਾਂ ਸ਼ਹੀਦਾਂ ਪ੍ਰਤੀ ਅਰਦਾਸ ਕਰ ਕੇ ਹਮਦਰਦੀ ਪ੍ਰਗਟਾਉਣ ਬਦਲੇ ਲਾਇਲਪੁਰ ਦੇ ਜ਼ਿਲਾ ਪੁਲਸ ਕਪਤਾਨ ਨੇ ਤਾਂ 'ਦਰਦ' ਹੋਰਾਂ ਨੂੰ ਵੀ ਬਾਗੀਆਂ ਵਿਚ ਸ਼ੁਮਾਰ ਕਰਨ ਦੀ ਧਮਕੀ ਦੇ ਦਿੱਤੀ ਸੀ।

ਅਸਲੀਅਤ ਇਹ ਸੀ ਕਿ ਜਹਾਜ਼ ਦੇ ਸਾਰੇ ਦੇ ਸਾਰੇ ਮੁਸਾਫਰ ਨਾ ਤਾਂ ਸਿੱਖ ਸਨ ਤੇ ਨਾ ਪਤਿਤ। ਇਨ੍ਹਾਂ ਵਿਚ ਹਿੰਦੂ ਤੇ ਮੁਸਲਮਾਨ ਵੀ ਸਨ ਤੇ ਇਸ ਹਾਲਤ ਵਿਚ ਵੀ, ਜਦੋਂ ਉਨ੍ਹਾਂ ਨੂੰ ਮੌਤ ਸਾਹਮਣੇ ਦਿਸ ਰਹੀ ਸੀ ਤੇ ਪਾਣੀ ਦੀ ਅਣਹੋਂਦ ਕਾਰਨ ਅੰਦਰ ਸੁਕੇ ਹੋਏ ਸਨ, ਰਹਿਰਾਸ ਦਾ ਪਾਠ ਕਰ ਕੇ ਅਰਦਾਸ ਕਰਨ ਵਾਲੇ ਪਤਿਤ ਕਿਵੇਂ ਹੋਏ ? ਬਾਬਾ ਗੁਰਦਿਤ ਸਿੰਘ ਹੋਰਾਂ ਤਾਂ ਆਪਣੀ ਲਿਖਤ ਵਿਚ ਸਗੋਂ ਕਈਆਂ ਕਾਂ ਬਹੁਤ ਲਾਹਣਤਾਂ ਪਾਉਣ ਤਕ ਵੀ ਗਏ ਹਨ। "ਹਿੰਦੁਸਤਾਨੀਓ! ਜੇ ਗੈਰਤ ਤੇ ਸ਼ਰਮ ਆਪ ਵਿਚ ਹੈ ਤਾਂ ਉਸ ਮਹਾਨ ਕਾਰਜ ਨੂੰ ਆਰੰਭ ਦਿਓ ਤੇ ਸਤਿ ਸ੍ਰੀ ਅਕਾਲ ਦਾ ਨਿਸ਼ਾਨ ਕੁਲ ਦੁਨੀਆਂ ਤੇ ਝੁਲਾ ਦਿਓ। ਸੁਣ ਲਓ ਦੁਖੀਆਂ ਦੀ ਫਰਿਯਾਦ ਤੇ ਕਰ ਲੈ ਤਰੱਕੀ ਦੇ ਸਬਕ ਨੂੰ ਯਾਦ! ਬਸ ਸਾਡੀਆਂ ਘਾਲਾਂ ਦਾ ਬਦਲਾ ਸਾਨੂੰ ਮਿਲ ਗਿਆ। ਜੇ ਮੁੜ ਇਹ ਕੰਮ ਜਾਰੀ ਹੋ ਗਿਆ।"

ਗਦਰ ਪਾਰਟੀ ਵੀ ਆਪਣੇ ਉਦੇਸ਼ ਵਲ ਸਰਗਰਮੀ ਨਾਲ ਵਧ ਰਹੀ ਸੀ ਪਰ ਜਿਵੇਂ ਕੂਕਿਆਂ ਦੇ ਜਤਨ 'ਤੁਖਮ ਹਰਾਮ ਦੀ ਪੇਟ ਪਾਲੂ' ਲੋਕਾਂ ਨੇ ਅਸਫਲ ਬਣਾਉਣ ਲਈ ਅਡੀ ਚੋਟੀ ਦਾ ਜ਼ੋਰ ਲਾਇਆ ਤਿਵੇਂ ਹੀ ਗਦਰ ਪਾਰਟੀ ਨਾਲ ਹੋਈ। 'ਕਾਮਾਗਾਟਾ ਮਾਰੂ' ਦੇ ਮੁਸਾਫਰ ਮੁੱਢ ਵਿਚ, ਠੀਕ ਹੈ ਕਿ ਰੁਜ਼ਗਾਰ ਭਾਲਣ ਗਏ ਪੰਜਾਬੀ ਹੀ ਸਨ ਪਰ ਜਦੋਂ ਸਰਕਾਰ ਨੇ ਆਪਣੇ ਹੀ ਕਾਨੂੰਨ ਤੋੜ ਕੇ ਉਨ੍ਹਾਂ ਨਾਲ ਅਨਿਆਇ ਕੀਤਾ ਤਾਂ ਉਹ ਬਾਗੀ ਹੀ ਹੋਏ ਸਗੋਂ ਸਰਕਾਰ ਨਾਲ ਮੱਥਾ ਲਾ ਕੇ ਮਰਨ ਮਰਾਉਣ ਤਕ ਵੀ ਗਏ। ਰੋਜ਼ਗਾਰ ਪ੍ਰਾਪਤੀ ਦੀ ਥਾਂ ਸਰਕਾਰੀ ਗੋਲੀਆਂ ਨਾਲ ਭੁਜ ਜਾਣ ਤੇ ਵੀ ਉਹ ਸ਼ਹੀਦ ਨਾ ਹੋਏ ?

ਹੋਰਨਾਂ ਵਾਂਗ ਸਰਦਾਰ ਭਗਤ ਸਿੰਘ ਵੀ ਨਾਮਧਾਰੀ ਕੁਰਬਾਨੀਆਂ ਤੋਂ ਬਹੁਤ ਪ੍ਰਭਾਵਤ ਹੋਇਆ। ਨਾਮਧਾਰੀਆਂ ਬਾਰੇ ਆਪਣੇ ਇਕ ਲੇਖ ਵਿਚ ਸਰਦਾਰ ਨੇ ਲਿਖਿਆ ਸੀ। ਕੂਕਾ ਲਹਿਰ ਦਾ ਇਤਿਹਾਸ ਹਾਲੇ ਤੱਕ ਲੋਕਾਂ ਸਾਹਮਣੇ ਨਹੀਂ ਆਇਆ। ਕਿਸੇ ਨੇ ਇਸ ਨੂੰ ਅਹਿਮੀਅਤ ਵਾਲਾ ਨਹੀਂ ਸਮਝਿਆ। ਅਸੀਂ ਕੂਕਿਆਂ ਨੂੰ ਭੂਲੜ ਤੇ ਮੂਰਖ ਕਹਿ ਕੇ ਆਪਣੇ ਫਰਜ਼ ਤੋਂ ਲਾਂਭੇ ਹੋ ਜਾਂਦੇ ਹਾਂ। ਉਹ ਤਾਂ ਤੋਪ ਦੇ ਦਹਾਨੇ ਸਾਹਮਣੇ ਆਉਣ ਸਮੇਂ ਵੀ ਹਸ ਪੈਂਦੇ ਸਨ ਤੇ ਨਾਲ ਸਤਿ ਸ੍ਰੀ ਅਕਾਲ ਗੁੰਜਾਊ ਜੈਕਾਰਿਆਂ ਨਾਲ ਅਕਾਸ਼ ਪਾਤਾਲ ਇਕ ਕਰ ਦਿੰਦੇ ਹਨ। ਉਨ੍ਹਾਂ ਦੇ ਮਥਿਆਂ ਉਪਰ ਦੁੱਖ ਤੇ ਪਛਤਾਵੇ ਜਾਂ ਫਿਕਰ ਦੀ ਰੇਖਾ ਵੀ ਨਹੀਂ ਸੀ ਦਿਸਦੀ।"

ਨਾਮਧਾਰੀ ਸ਼ਹੀਦਾਂ ਵਿਚੋਂ ਬਾਰਾਂ ਸਾਲ ਦੇ ਬਿਸ਼ਨ ਸਿੰਘ ਵਲੋਂ ਕਾਵਨ ਨੂੰ ਦਾੜ੍ਹੀਉਂ ਫੜ ਕੇ ਪਟਕਾ ਸਿਟਣ ਅਤੇ ਮਧਰੇ ਕੱਦ ਦੇ ਵਰਿਆਮ ਸਿੰਘ ਵਲੋਂ ਇਟਾਂ ਢੀਮਾਂ ਪੈਰਾਂ ਹੇਠ ਰੱਖ ਕੇ ਤੋਪ ਦੇ ਬਰਾਬਰ ਹੋ ਕੇ ਸ਼ਹੀਦੀ ਪਾਉਣ ਦੀਆਂ ਗੱਲਾਂ ਤਾਂ ਦੰਦ ਕਥਾਵਾਂ ਬਣ ਚੁੱਕੀਆਂ ਹਨ ਪਰ ਅਫਸੋਸ ਹੈ ਕਿ ਸੁਤੰਤਰ ਭਾਰਤ ਦੀਆਂ ਸਰਕਾਰਾਂ ਦੀਆਂ ਮਿਸਲਾਂ ਵਿਚ ਉਹ ਅਜੇ ਦੇਸ਼ ਭਗਤ ਵੀ ਨਹੀਂ ਬਣੇ। ਨਾਮਧਾਰੀ ਇਤਿਹਾਸ ਬਾਰੇ ਸਰਦਾਰ ਭਗਤ ਸਿੰਘ ਹੋਰਾਂ ਵਲੋਂ ਆਖੀ ਗਈ ਗੱਲ ਬਾਕੀ ਦੇਸ਼ ਭਗਤਕ ਅੰਦੋਲਨਾਂ ਤੇ ਇਤਿਹਾਸਾਂ ਤੇ ਵੀ ਲੱਗਪਗ ਪੂਰੀ ਤਰ੍ਹਾਂ ਹੁੰਦੀ ਹੈ। ਪਤਾ ਨਹੀਂ ਇਨ੍ਹਾਂ ਨੂੰ ਲੋਕਾਂ ਸਾਹਮਣੇ ਸਹੀ ਰੂਪ ਵਿਚ ਆਉਣ ਨੂੰ ਹੋਰ ਕਿੰਨਾਂ ਹੋਰ ਸਮਾਂ ਲਗੇ।

*ਸ਼ਾਹਪੁਰ (ਫਿਲੌਰ)*

# ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਨੂੰ ਦੇਣ

*—ਜਗਦੀਸ਼ ਸਿੰਘ ਵਰਿਆਮ*

ਜਦੋਂ ਸ਼ਾਸਤ੍ਰੀ ਸੰਗੀਤ ਦੀ ਗੱਲ ਚਲਦੀ ਹੈ ਤਾਂ ਇਕ ਸ਼ਖਸੀਅਤ ਦਾ ਨਾਮ ਬਹੁਤ ਸਨਮਾਨ ਅਤੇ ਸਤਿਕਾਰ ਨਾਲ ਲਿਆ ਜਾਂਦਾ ਹੈ। ਉਹ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਜਿਹਨਾਂ ਨੂੰ ੨੧ ਦਸੰਬਰ ਸੰਨ ੧੯੯੫ ਨੂੰ ਬਾਬਾ ਹਰਿਬਲਭ ਸੰਗੀਤ ਸੰਮੇਲਨ ਸਮੇਂ ਵਿਸ਼ੇਸ਼ ਤੌਰ ਤੇ ਸਨਮਾਨਿਤ ਕੀਤਾ ਗਿਆ ਸੀ। ਸਤਿਗੁਰੂ ਜਗਜੀਤ ਸਿੰਘ ਜੀ ਸਾਰੇ ਸੰਸਾਰ ਵਿੱਚ ਫੈਲੇ ਹੋਏ ਲੱਖਾਂ ਨਾਮਧਾਰੀ (ਕੂਕੇ) ਸਿੱਖਾਂ ਦੇ ਸਤਿਗੁਰੂ ਮਹਾਰਾਜ ਹਨ। ਇਸੇ ਕਰਕੇ ਉਹ ਜੀਵਨ ਦੇ ਹਰ ਪੱਖ ਤੋਂ ਮਾਨਵਤਾ ਦੀ ਅਗਵਾਈ ਕਰਦੇ ਹਨ। ਆਪ ਜੀ ਦੀ ਸੰਗੀਤ ਵਿੱਚ ਉਚੇਚੀ ਦਿਲਚਸਪੀ ਹੈ ਅਤੇ ਆਪ ਖੁਦ ਉਚ ਪਾਏ ਦੇ ਸੰਗੀਤਕਾਰ ਹਨ। ਸੰਗੀਤਕਾਰਾਂ ਦੇ ਪ੍ਰਤਿਪਾਲਕ ਅਤੇ ਸੰਗੀਤ ਆਯੋਜਕਾਂ ਦੇ ਮੱਦਦਗਾਰ ਹਨ।

ਨਾਮਧਾਰੀ ਸਮਾਜ ਇਕ ਐਸਾ ਸਮਾਜ ਹੈ ਜੋ ਆਪਣੇ ਸਤਿਗੁਰੂ ਸਾਹਿਬਾਨ ਦੇ ਨਿਰਦੇਸ਼, ਆਦੇਸ਼ ਅਤੇ ਆਸਥਾ ਅਧੀਨ ਭਾਰਤ ਦੀ ਪੁਰਾਤਨ ਸੰਸਕ੍ਰਿਤੀ ਨੂੰ ਪਰਣਾਇਆ ਹੋਇਆ ਸਮਾਜ ਹੈ। ਇਸ ਸਮਾਜ ਦਾ ਜੀਵਨ ਦੇ ਬਾਕੀ ਅੰਗਾਂ ਤੋਂ ਇਲਾਵਾ ਭਾਰਤ ਦੇ ਆਜ਼ਾਦੀ ਅੰਦੋਲਨ ਵਿੱਚ ਵਿਸ਼ੇਸ਼ ਰੋਲ ਹੈ। ਜਦੋਂ ਪੰਜਾਬ ਉਤੇ ਅੰਗਰੇਜ਼ੀ ਹਕੂਮਤ ਕਾਇਮ ਹੋਣ ਨਾਲ ਸੰਪੂਰਨ ਭਾਰਤ ਉਤੇ ਅੰਗਰੇਜ਼ੀ ਤਸਲਤ ਕਾਇਮ ਹੋ ਗਿਆ ਤਾਂ ਇਸ ਅੰਧਕਾਰਮਈ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਪੂਰਵਜ, ਸਰਬ ਸਤਿਕਾਰਤ ਪੂਜਯ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਸੂਰਜ ਵਾਂਗ ਉਦੈ ਹੋਇਆ। ਸਤਿਗੁਰੂ ਰਾਮ ਸਿੰਘ ਜੀ ਨੇ ਬਦੇਸ਼ੀ ਸਰਕਾਰ ਨਾਲ ਅਸਹਿਯੋਗ ਅਤੇ ਸੁਦੇਸ਼ੀ ਵਸਤਾਂ ਵਰਤਣ ਦਾ ਮੰਤਰ ਦੇਸ਼ ਵਾਸੀਆਂ ਨੂੰ ਪੜ੍ਹਾਇਆ। ਧਾਰਮਕ ਅਤੇ ਰਾਜਸੀ ਤੌਰ ਤੇ ਸਾਹ-ਸਤ-ਹੀਣ ਹੋਏ ਲੋਕਾਂ ਦੀ ਆਤਮਕ ਉਚਤਾ ਅਤੇ ਬਲਵਾਨ ਚ੍ਰਿਤਰ ਦੀ ਉਸਾਰੀ ਵਾਸਤੇ, ਨਾਮ ਸਿਮਰਨ, ਦਇਆ, ਸੰਜਮ, ਤਿਆਗ, ਭ੍ਰਾਤਰੀ ਭਾਵ, ਏਕਤਾ ਅਤੇ ਆਪਾ ਕੁਰਬਾਨ ਕਰਨ ਦਾ ਬੀਜ ਉਹਨਾਂ ਦੇ ਮਨਾਂ ਵਿੱਚ ਬੀਜਿਆ।

ਉਸ ਵੇਲੇ ਇਸਤ੍ਰੀ ਜਾਤੀ ਦੀ ਹਾਲਤ ਬਹੁਤ ਨਿਘਰ ਚੁਕੀ ਸੀ। ਇਸ ਦਸ਼ਾ ਨੂੰ ਸੁਧਾਰ ਕੇ ਮੁੜ ਪਹਿਲਾਂ ਵਾਲੇ ਮਾਨ ਸਨਮਾਨ ਦੇ ਰੁਤਬੇ ਤੇ ਪਹੁੰਚਾਣ ਲਈ, ਇਸਤ੍ਰੀਆਂ ਨੂੰ ਵਿਦਿਆ ਪੜ੍ਹਾਉਣ, ਬਾਲ ਵਿਆਹ ਦਾ ਰਿਵਾਜ ਬੰਦ ਕਰਨ, ਪਰਦੇ ਦੇ ਰਿਵਾਜ ਦੀ ਮਨਾਹੀ ਕਰਨ ਅਤੇ ਹੋਰ ਸਮਾਜਕ ਸੁਧਾਰਾਂ ਦੇ ਨਾਲ ਨਾਲ ਅਜ ਦੇ ਇਤਿਹਾਸ ਵਿੱਚ ਸਭ ਤੋਂ ਪਹਿਲਾਂ, ਸਭ ਤੋਂ ਸਸਤੇ, ਦਾਜ ਦਹੇਜ ਰਹਿਤ, ਸਾਮੂਹਕ ਵਿਆਹ, ਅਨੰਦ ਕਾਰਜਾਂ ਦੀ ਰੀਤ ਪ੍ਰਚਲਤ ਕਰਕੇ ਇਕ ਹੋਰ ਇਨਕਲਾਬੀ ਕਦਮ ਚੁਕਿਆ। ਅੱਜ ਤਕ ਨਾਮਧਾਰੀਆਂ ਵਿੱਚ ਸ਼ਾਦੀਆਂ ਇਸੇ ਢੰਗ ਨਾਲ ਹੁੰਦੀਆਂ ਆ ਰਹੀਆਂ ਹਨ।

ਸਾਦਾ ਸਫੈਦ ਬਾਣਾ ਪਹਿਨਣਾ, ਨਾਮ ਸਿਮਰਨ, ਲੋਕ ਸੇਵਾ, ਗੁਰੂ ਪ੍ਰੀਤ ਆਸਥਾ, ਸਾਦਗੀ, ਸੰਜਮ, ਗਊ ਗਰੀਬ ਦੀ ਰਖਿਆ ਦੇਸ਼ ਪ੍ਰੇਮ ਦੀ ਭਾਵਨਾ, ਸਭ ਨਸ਼ਿਆਂ, ਮਾਸ, ਸ਼ਰਾਬ ਦਾ ਮੁਕੰਮਲ ਪਰਹੇਜ਼, ਚੋਰੀ ਯਾਰੀ ਠੱਗੀ ਦਾ ਤਿਆਗ ਇਹ ਕੁਝ ਅਸੂਲ ਸਨ ਜਿਨ੍ਹਾਂ ਤੇ ਦ੍ਰਿੜਤਾ ਨਾਲ ਚੱਲਣ ਕਰਕੇ ਕਲਿਜੁਗ ਵਿਚ ਹੀ ਸਤਿਜੁਗ ਸਥਾਪਤ ਕਰ ਦਿੱਤਾ।

ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ੩ ਫਰਵਰੀ ੧੮੧੬ ਨੂੰ ਬਸੰਤ ਪੰਚਮੀ ਵਾਲੇ ਦਿਨ ਹੋਇਆ। ਆਪ ਨੇ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿੱਚ ਵੀ ਜਵਾਨੀ ਸਮੇਂ ਨੌਕਰੀ ਕੀਤੀ ਸੀ। ਇਸ ਸਮੇਂ ਪੋਠੋਹਾਰ ਇਲਾਕੇ ਦੇ ਹਜ਼ਰੋ ਸ਼ਹਿਰ (ਜ਼ਿਲਾ ਅਟਕ) ਦੇ ਮਹਾਨ ਪੁਰਖ ਸਤਿਗੁਰੂ ਬਾਲਕ ਸਿੰਘ ਜੀ ਦੇ ਆਪ ਨੇ ਦਰਸ਼ਨ ਕੀਤੇ। ਗੁਰੂ ਬਾਲਕ ਸਿੰਘ ਜੀ ਨੇ ਆਪਣਾ ਵਾਰਸ ਥਾਪ ਕੇ ਗੁਰੂ ਰਾਮ ਸਿੰਘ ਜੀ ਨੂੰ ਪਰਚਾਰ ਵਾਸਤੇ ਆਗਿਆ ਕੀਤੀ। ਕਰੜੀ ਤੱਪ ਸਾਧਨਾ ਦੇ ਬਾਦ ਪਰਗਟ ਰੂਪ ਵਿੱਚ ਸੰਨ ੧੮੫੭ ਦੀ ਵਿਸਾਖੀ ਵਾਲੇ ਦਿਨ ਤੋਂ ਆਪਣੇ ਮੁਖ ਅਸਥਾਨ ਸ੍ਰੀ ਭੈਣੀ ਸਾਹਿਬ ਜ਼ਿਲ੍ਹਾ ਲੁਧਿਆਣਾ ਵਿੱਚ ਇੱਕ ਵੱਡੇ ਸਮਾਗਮ ਨਾਲ ਸਤਿਗੁਰੂ ਰਾਮ ਸਿੰਘ ਜੀ ਨੇ ਕਾਰਜ ਕ੍ਰਮ ਅਰੰਭਿਆ।

ਰਾਜਸੀ ਕਾਰਜਯੋਜਨਾ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਸਿਖਾਂ ਨਾਮਧਾਰੀਆਂ ਨੇ, ਸਰਕਾਰੀ ਸਕੂਲਾਂ ਕਚਿਹਰੀਆਂ ਅਤੇ ਡਾਕ ਪ੍ਰਬੰਧ ਅਤੇ ਵਿਦੇਸ਼ੀ ਵਸਤਾਂ ਦਾ ਬਾਈਕਾਟ ਕੀਤਾ। ਦੇਸ਼ ਵਿਚ ਬਾਈ ਸੂਬੇ (ਸੂਬੇਦਾਰ) ਨਿਯੁਕਤ ਕਰਕੇ, ਇਕ ਸਮਾਨੰਤਰ ਸਰਕਾਰ ਹੀ ਕਾਇਮ ਕੀਤੀ। ਕਸ਼ਮੀਰ, ਨੇਪਾਲ, ਅਫਗਾਨਿਸਤਾਨ, ਰੂਸ ਸਰਕਾਰਾਂ ਨਾਲ ਸੰਬੰਧ ਸਰਕਾਰ ਨੂੰ ਰੜਕਣ ਲੱਗੇ। ਆਮ ਲੋਕ ਸਤਿਗੁਰੂ ਰਾਮ ਸਿੰਘ ਜੀ ਨੂੰ ਪਾਤਸ਼ਾਹ ਅਤੇ ਸੱਚਾ ਪਾਤਸ਼ਾਹ ਕਹਿ ਰਹੇ ਸਨ। ਅੰਗਰੇਜ਼ ਸਰਕਾਰ ਗੁਰੂ ਰਾਮ ਸਿੰਘ ਜੀ ਦੀ ਲਹਿਰ ਨੂੰ ਕੁਚਲਣ ਦੇ ਬਹਾਨੇ ਲੱਭ ਰਹੀ ਸੀ।

ਪੰਜਾਬ ਵਿੱਚ ਗਊਕਸ਼ੀ ਕਰਨ ਵਾਸਤੇ ਨਵੇਂ ਨਵੇਂ ਸਥਾਪਤ ਕੀਤੇ ਬੁਚੜਖਾਨੇ ਪੰਜਾਬ ਦੀ ਅਣਖ ਲਈ ਵੰਗਾਰ ਸੀ। ਬੇਬਸ ਜਨਤਾ ਦਾ ਕੋਈ ਚਾਰਾ ਨਹੀਂ ਸੀ। ਇਸ ਸਮੇਂ ਨਾਮਧਾਰੀ (ਕੂਕੇ) ਸਿਖਾਂ ਨੇ ਅੰਮ੍ਰਿਤਸਰ, ਰਾਏਕੋਟ ਅਤੇ ਮਲੇਰਕੋਟਲਾ ਆਦਿਕ ਥਾਵਾਂ ਤੇ ਬੁੱਚੜਾਂ ਨੂੰ ਕਤਲ ਕਰ ਕੇ ਗਊਆਂ ਨੂੰ ਆਜ਼ਾਦ ਕਰਵਾਇਆ। ਫਲਸਰੂਪ ਅੰਗਰੇਜ਼ ਸਰਕਾਰ ਨੂੰ ਨਾਮਧਾਰੀਆਂ ਉੱਤੇ ਜ਼ੁਲਮ ਢਾਹੁਣ ਦਾ ਬਹਾਨਾ ਮਿਲ ਗਿਆ।

ਅੰਮ੍ਰਿਤਸਰ, ਰਾਏਕੋਟ, ਲੁਧਿਆਣਾ ਵਿੱਚ ਸਿਲਸਲੇਵਾਰ ਨਾਮਧਾਰੀ ਸਿੰਘਾਂ ਨੂੰ ਪਬਲਿਕ ਤੌਰ ਤੇ ਫ਼ਾਂਸੀਆਂ ਤੇ ਚਾੜ੍ਹਿਆ ਗਿਆ। ਮਲੇਰਕੋਟਲਾ ਵਿਖੇ ਇਤਿਹਾਸਿਕ ਨਰ ਸੰਘਾਰ ਹੋਇਆ। ਬਗੈਰ ਮੁਕਦਮਾ ਚਲਾਇਆਂ ੧੭ ਅਤੇ ੧੮ ਜਨਵਰੀ ਨੂੰ ਨਾਮਧਾਰੀ ਸਿਖ ਤੋਪਾਂ ਨਾਲ ਉੜਾ ਦਿਤੇ ਗਏ। ਸਤਿਗੁਰੂ ਰਾਮ ਸਿੰਘ ਜੀ ਨੂੰ ਪ੍ਰਮੁੱਖ ਸੂਬਿਆਂ ਸਹਿਤ ਦੇਸ਼-ਨਿਕਾਲਾ ਦਿਤਾ ਗਿਆ। ਸਤਿਗੁਰੂ ਰਾਮ ਸਿੰਘ ਜੀ ਨੂੰ ਕਿਲ੍ਹਾ ਅਲਾਹਾਬਾਦ ਵਿਚ ਰੱਖਣ ਤੋਂ ਬਾਦ ਬਰ੍ਹਮਾ ਦੇਸ਼ ਦੇ ਸ਼ਹਿਰ ਰੰਗੂਨ ਵਿੱਚ ਕੈਦ ਕੀਤਾ ਗਿਆ ਅਤੇ ਬਹੁਤ ਸਾਰੇ ਨਾਮਧਾਰੀਆਂ ਨੂੰ ਬਰ੍ਹਮਾ, ਅਦਨ (ਅਰਬ) ਅਸੀਰ ਗੜ੍ਹ, (ਯੂ.ਪੀ.), ਹਜ਼ਾਰੀ ਬਾਗ (ਬਿਹਾਰ-ਝਾਰਖੰਡ) ਦੀਆਂ ਜੇਹਲਾਂ ਵਿੱਚ ਕੈਦ ਕੀਤਾ ਗਿਆ। ਜਾਇਦਾਦਾਂ ਕੁਰਕ ਕੀਤੀਆਂ ਗਈਆਂ ਅਤੇ ਸਾਰੇ ਨਾਮਧਾਰੀ ਪੰਥ ਦੀਆਂ ਸਰਗਰਮੀਆਂ ਤੇ ਪਾਬੰਦੀ ਲਾਈ ਗਈ। ਸਤਿਗੁਰੂ ਜੀ ਦੇ ਨਿਵਾਸ ਸ੍ਰੀ ਭੈਣੀ ਸਾਹਿਬ ਨੂੰ ਖੁਰਦ ਬੁਰਦ ਕੀਤਾ ਗਿਆ ਅਤੇ ਉਥੇ ਪੁਲਿਸ ਦੀ ਵਿਸ਼ੇਸ਼ ਚੌਕੀ ਕਾਇਮ ਕਰਕੇ ਨਿਵਾਸ ਅਸਥਾਨ ਅਤੇ ਗੁਰਦੁਆਰੇ ਨੂੰ ਜੇਹਲ ਦਾ ਰੂਪ ਦਿਤਾ ਗਿਆ। ਭਾਰਤੀ ਇਤਿਹਾਸ ਦੀ ਇਹ ਪਹਿਲੀ ਘਟਨਾ ਹੈ ਕਿ ਕਿਸੇ ਅਸਥਾਨ ਨੂੰ ੫੦ ਸਾਲ ਵਾਸਤੇ ਲਗਾਤਾਰ ਪੁਲਿਸ ਨਿਗਰਾਨੀ ਹੇਠ ਰਖਿਆ ਗਿਆ ਹੋਵੇ। ਸਤਿਗੁਰੂ ਰਾਮ ਸਿੰਘ ਜੀ ਨੇ ਬਰ੍ਹਮਾ ਵਿਚੋਂ ਹੀ ਇਕ ਸੰਦੇਸ਼ ਰਾਹੀਂ ਆਪਣੇ ਛੋਟੇ ਭਰਾਤਾ ਸਤਿਗੁਰੂ ਹਰੀ ਸਿੰਘ ਜੀ ਨੂੰ ਨਾਮਧਾਰੀ ਪੰਥ ਦਾ ਆਪਣੇ ਥਾਂ ਸਿਰ-ਕਰਤਾ ਸਥਾਪਤ ਕੀਤਾ। ਨਾਮਧਾਰੀ ਇਤਿਹਾਸ ਬਹੁਤ ਵਿਸਤ੍ਰਿਤ ਅਤੇ ਲੂੰ ਕੰਡੇ ਖੜ੍ਹੇ ਕਰਨ ਵਾਲਾ ਹੈ। ਇਥੇ ਗੱਲ ਕੇਵਲ ਇਹ ਕਰਨ ਵਾਲੀ ਹੈ ਕਿ ਗੁਰੂ ਹਰੀ ਸਿੰਘ ਅਤੇ ਸਮੁੱਚੇ ਨਾਮਧਾਰੀ ਸਮਾਜ ਵਾਸਤੇ ਇਹ ਸਮਾਂ ਭਾਰੀ ਸਰਕਾਰੀ ਕਰੋਪੀ ਅਤੇ ਮੁਸੀਬਤ ਵਾਲਾ ਸੀ, ਪਰ ਉਹਨਾਂ ਨੇ ਇਹ ਸਾਰਾ ਕੁਝ ਬਹਾਦਰੀ ਨਾਲ ਬਰਦਾਸ਼ਤ ਕੀਤਾ ਪਰ ਕਿਸੇ ਵੀ ਹਾਲਤ ਵਿੱਚ ਈਨ ਨਹੀਂ ਮੰਨੀ। ਨਾਮਧਾਰੀ ਹਮੇਸ਼ਾ ਬਦੇਸ਼ੀ ਬਰਤਾਨਵੀ ਹਕੂਮਤ ਦੇ ਪੱਕੇ ਦੁਸ਼ਮਨਾਂ ਦੀ ਅਗਲੀ ਕਤਾਰ ਵਿੱਚ ਰਹੇ।

ਪਾਬੰਦੀ ਦੇ ਇਹਨਾਂ ਪੰਜਾਹਾਂ ਸਾਲਾਂ ਦੌਰਾਨ ਗੁਰੂ ਹਰੀ ਸਿੰਘ ਜੀ ਦੇ ਘਰ ਬਹੁਤ ਪਰਤਾਪਵਾਨ ਸਪੁੱਤਰ ਪੈਦਾ ਹੋਇਆ, ਨਾਮ ਪ੍ਰਤਾਪ ਸਿੰਘ ਰੱਖਿਆ ਗਿਆ, ਜੋ ਬਾਦ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਦੇ ਨਾਮ ਨਾਲ ਬਹੁਤ ਮਸ਼ਹੂਰ ਹੋਏ। ਨਾਮਧਾਰੀਆਂ ਦੇ ਸਮਾਜਕ ਧਾਰਮਕ ਅਤੇ ਰਾਜਸੀ ਰਹਿਨੁਮਾ ਹੋਣ ਦੇ ਨਾਲ ਨਾਲ ਉਹ ਬਹੁਤ ਕੁਸ਼ਲ ਸੰਗੀਤਕਾਰ ਸਨ ਅਤੇ ਤਾਊਸ ਦਿਲਰੁਬਾ ਸਾਜ਼ ਦੇ ਸਿਧ ਹਸਤ ਵਾਦਕ ਤੇ ਗਾਇਕ ਸਨ। ਉਹਨਾਂ ਦੇ ਸਮੇਂ ਵਿੱਚ ਸ੍ਰੀ ਭੈਣੀ ਸਾਹਿਬ ਵਿੱਚ ਜਿਥੇ ਅਨੇਕਾਂ ਹੋਰ ਕਾਨਫਰੰਸਾਂ ਜਿਵੇਂ ਹਿੰਦੂ ਸਿਖ ਮਿਲਾਪ ਕਾਨਫਰੰਸ, ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ, ਆਦਿਕ ਹੋਈਆਂ ਉਥੇ ਗੁਰਮਤਿ ਸੰਗੀਤ ਮੁਕਾਬਲੇ ਜਾਂ ਵਡਾ ਇਨਾਮੀ ਸਮਾਰੋਹ ਵੀ ਹੋਇਆ। ਇਸ ਦੇ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਸ਼ ਦੇ ਨਾਮੀ ਗਰਾਮੀ ਸੰਗੀਤ ਕਲਾਕਾਰਾਂ ਨੂੰ ਸ੍ਰੀ ਭੈਣੀ ਸਾਹਿਬ ਸਦ ਕੇ ਸੰਮੇਲਨ ਕਰਵਾਏ। ਉਸਤਾਦ ਨਜ਼ਾਕਤ ਅਲੀ, ਸਲਾਮਤ ਅਲੀ ਬਚਪਨ ਵਿੱਚ ਹੀ ਸ੍ਰੀ ਭੈਣੀ ਸਾਹਿਬ ਆਪਣੇ ਦਾਦਾ ਨਾਲ ਜਾਂਦੇ ਰਹੇ।....... ਸ੍ਰੀ ਭੈਣੀ ਸਹਿਬ ਵਿਚ ਵਿਦਿਆਲਾ ਸਥਾਪਤ ਕਰਕੇ ਆਪਣੇ ਦੋਹਾਂ ਸਾਹਿਬਜ਼ਾਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਹਾਰਾਜ ਬੀਰ ਸਿੰਘ ਅਤੇ ਹੋਰ ਸਿਖ ਬੱਚਿਆਂ ਨੂੰ ਸ਼ਾਸਤ੍ਰੀ ਸੰਗੀਤ ਦੀ ਉਚੇਚੀ ਤਾਲੀਮ ਦਿਲਵਾਈ। ਦੇਸ਼ ਦੇ ਆਜ਼ਾਦੀ ਸੰਗਰਾਮ ਵਿੱਚ ਆਪ ਨੇ ਕਾਂਗਰਸ ਨੂੰ ਪੂਰਨ ਮਿਲਵਰਤਣ ਦਿਤਾ ਅਤੇ ਪੰਡਿਤ ਨਹਿਰੂ ਆਪ ਦੇ ਮਿਤਰਤਾ ਘੇਰੇ ਵਿੱਚ ਸਨ। ਪੰਡਿਤ ਜੀ ਦੋ ਵਾਰ ਸ੍ਰੀ ਭੈਣੀ ਸਾਹਿਬ ਆਪ ਦੇ ਦਰਸ਼ਨਾਂ ਨੂੰ ਗਏ ਸਨ।

ਸ੍ਰੀ ਭੈਣੀ ਸਾਹਿਬ ਵਿਚ ਪਾਬੰਦੀ ਕਾਲ ਸਮੇਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਘਰ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਨਮ ਸੰਨ ੧੯੨੦ ਵਿਚ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਬਾਦ ਸਤਿਗੁਰੂ ਜਗਜੀਤ ਸਿੰਘ ਜੀ ਸੰਨ ੧੯੫੯ ਵਿੱਚ ਗੱਦੀ ਤੇ ਸਸ਼ੋਭਿਤ ਹੋਏ। ਆਪ ਨੇ ਨਾਮਧਾਰੀ ਸਰਗਰਮੀਆਂ ਨੂੰ ਚੌਹ ਕੂੰਟੀ ਵਿਸਥਾਰ ਦਿਤਾ। ਆਪ ਜੀ ਨੇ ਹੋਰ ਜ਼ਿਕਰਯੋਗ ਸਰਗਰਮੀਆਂ ਤੋਂ ਇਲਾਵਾ ਸੰਗੀਤ ਦਾ ਬਹੁਤ ਪ੍ਰਚਾਰ ਪ੍ਰਸਾਰ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤਰ ਛਾਇਆ ਹੇਠ ਹੀ ਸਤਿਗੁਰੂ ਜਗਜੀਤ ਸਿੰਘ ਜੀ ਸੰਗੀਤ ਦੀਆਂ ਸਾਰੀਆਂ ਵਿਧਾਵਾਂ ਵਿਚ ਹੀ ਪਾਰੰਗਤ ਹੋ ਗਏ ਸਨ। ਆਪ ਸ਼ਾਸਤ੍ਰੀ ਧਰੁਪਦ ਗਾਇਣ, ਗੁਰਮਤਿ ਗਾਇਣ (ਕੀਰਤਨ) ਤਾਊਸ, ਦਿਲਰੁਬਾ, ਤਬਲਾ ਪਖਾਵਜ ਵਾਦਨ ਵਿੱਚ ਪਾਰੰਗਤ ਹਨ।

ਆਪ ਪਾਸ ਪੁਰਾਣੇ ਰਬਾਬੀਆਂ ਅਤੇ ਸੰਗੀਤਕਾਰਾਂ ਦੀਆਂ ਬੰਦਸ਼ਾਂ ਦਾ ਅਮੁਕ ਖ਼ਜ਼ਾਨਾ ਸੁਰੱਖਿਅਤ ਹੈ। ਆਪ ਨੇ ਖੁਦ ਵੀ ਕਈ ਬੰਦਸ਼ਾਂ ਕੰਪੋਜ਼ ਕੀਤੀਆਂ ਹਨ ਅਤੇ ਤਾਲ ਦੇ ਖੇਤਰ ਵਿੱਚ ਖੰਡ ਮਾਤਰਾਵਾਂ ਵਾਲੇ ਤਾਲਾਂ ਦਾ ਵੀ ਅਵਿਸ਼ਕਾਰ ਕੀਤਾ ਹੈ ਜਿਵੇਂ ਸਾਢੇ ੧੬ ਮਾਤਰਾਂ, ਪੌਣੇ ਪੰਦਰਾਂ ਮਾਤਰ ਆਦਿ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਿਤਾ ਸਤਿਗੁਰੂ ਜੀ ਦੀ ਸਿਮ੍ਰਤੀ ਵਿੱਚ ਅਨੇਕਾਂ "ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ" ਅਤੇ ਹੋਰ ਸਮਾਗਮ ਕੀਤੇ ਹਨ। ਦਿੱਲੀ, ਲਖਨਊ, ਬੰਬਈ, ਔਰੰਗਾਬਾਦ, ਬੰਗਲੌਰ, ਜੰਮੂ, ਚੰਡੀਗੜ੍ਹ, ਗਵਾਲੀਅਰ, ਜਲੰਧਰ, ਬੈਂਕੋਕ, ਨੈਰੋਬੀ, ਲੰਡਨ, ਟਰਾਂਟੋ ਆਦਿ ਥਾਵਾਂ ਤੇ ਸੰਗੀਤ ਦੀਆਂ ਧੁਨਾਂ ਗੂੰਜੀਆਂ ਹਨ।

ਭਾਰਤੀ ਸ਼ਾਸਤ੍ਰੀ ਸੰਗੀਤ ਦੀਆਂ ਮਹਾਨ ਅਨੁਭੂਤੀਆਂ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਹਾਜ਼ਰੀ ਭਰਦੀਆਂ ਰਹੀਆਂ ਹਨ। ਪੰਡਿਤ ਮਹਾਂ ਦੇਵ ਕੱਥਕ, ਉਸਤਾਦ ਵਲਾਇਤ ਖਾਂ, ਇਮਰਤ ਖਾਂ, ਪੰਡਿਤ ਰਵੀ ਸ਼ੰਕਰ, ਉਸਤਾਦ ਉਸਤਾਦ ਅਮਜਦ ਅਲੀ ਖਾਂ, ਪੰਡਿਤ ਬਿਸਮਿਲਹਾ ਖਾਂ, ਭੀਮ ਸੈਨ ਜੋਸ਼ੀ, ਪੰਡਿਤ ਜੱਸ ਰਾਜ, ਕੁਮਾਰ ਗੰਧਰਵ, ਪੰਡਿਤ ਰਾਜਨ ਸਾਜਨ ਮਿਸ਼ਰਾ ਬੰਧੂ, ਸਿੰਘ ਬੰਧੂ ਤੇਜਪਾਲ ਸਿੰਘ ਸੁਰਿੰਦਰ ਸਿੰਘ, ਪੰਡਿਤ ਕ੍ਰਿਸ਼ਨਾ ਰਾਓ ਗਵਾਲੀਅਰ, ਪੰਡਿਤ ਹਰੀ ਪ੍ਰਸਾਦ ਚੋਰੱਸੀਆਂ, ਪੰਡਿਤ ਸ਼ਿਵ ਕੁਮਾਰ ਸ਼ਰਮਾ, ਪੰਡਿਤ ਰਾਮ ਨਰਾਇਣ, ਬਰਿਜ ਨਰਾਇਣ, ਉਸਤਾਦ ਸੁਲਤਾਨ ਖਾਂ, ਉਸਤਾਦ ਸਾਬਰੀ ਖਾਂ, ਪੰਡਿਤ ਕਿਸ਼ਨ ਮਹਾਰਾਜ, ਪੰਡਿਤ ਸਾਮਤਾ ਪ੍ਰਸ਼ਾਦ, ਉਸਤਾਦ ਅੱਲਾ ਰੱਖਾ, ਉਸਤਾਦ ਜ਼ਾਕਰ ਹੁਸੈਨ, ਪੰਡਿਤ ਪ੍ਰੇਮ ਵਲਭ, ਪੰ. ਸ਼ਾਰਦਾ ਸਹਾਏ, ਪੰਡਿਤ ਰਾਮ ਜੀ ਮਿਸ਼ਰਾ, ਪੰਡਿਤ ਬਿਰਜੂ ਮਹਾਰਾਜ, ਪੰ. ਦੁਰਗਾ ਲਾਲ ਕੱਥਕ, ਭਜਨ ਸਪੋਰੀ, ਐਮ. ਐਸ. ਗੋਪਾਲਾ ਕ੍ਰਿਸ਼ਨਨ, ਵੀ. ਜੀ. ਜੋਗ, ਸਲਾਮਤ ਅਲੀ ਖਾਂ, ਪੰ. ਗੋਪਾਲ ਕ੍ਰਿਸ਼ਨ, ਸ੍ਰੀ ਸੁਜਾਤ ਹੁਸੈਨ ਖਾਂ ਅਤੇ ਅਨੇਕਾਂ ਹੋਰ ਮਸ਼ਹੂਰ ਹਸਤੀਆਂ ਇਹਨਾਂ ਸੰਗੀਤ ਸਮਾਗਮਾਂ ਵਿਚ ਭਾਗ ਲੈਂਦੀਆਂ ਰਹੀਆਂ ਹਨ। ਇਸ ਤੋਂ ਇਲਾਵਾ ਅਕਸਰ ਭੈਣੀ ਸਾਹਿਬ ਪਿੰਡ ਵਿੱਚ ਸਦਾ ਹੀ ਸੰਗੀਤ ਆਯੋਜਨ ਹੁੰਦੇ ਰਹੇ ਹਨ ਅਤੇ ਵੱਡੇ ਵੱਡੇ ਸੰਗੀਤਕਾਰ ਆਉਂਦੇ ਰਹਿੰਦੇ ਹਨ।

ਨਾਮਧਾਰੀ ਨੌਜੁਆਨਾਂ ਅਤੇ ਬੱਚਿਆਂ ਨੂੰ ਸੰਗੀਤ ਦੀ ਤਾਲੀਮ ਵਾਸਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੱਖ ਵੱਖ ਸ਼ਹਿਰਾਂ ਵਿੱਚ ਵਿਸ਼ੇਸ਼ ਪ੍ਰਬੰਧ ਕੀਤੇ ਹਨ ਅਤੇ ਜੇ ਇਹ ਕਹਿ ਲਿਆ ਜਾਵੇ ਕਿ ਸੰਗੀਤ ਦਾ ਭੈਣੀ ਸਾਹਿਬ ਘਰਾਨਾ ਹੀ ਸਥਾਪਤ ਹੋ ਗਿਆ ਹੈ ਤਾਂ ਇਹ ਗੱਲ ਗਲਤ ਨਹੀਂ। ਹਰ ਵੱਡੇ ਸੰਗੀਤਕਾਰ ਦੀ ਗਾਇਨ ਵਾਦਨ ਸ਼ੈਲੀ ਸਤਿਗੁਰੂ ਜੀ ਕੋਲ ਸੁਰੱਖਿਅਤ ਹੈ। ਗਾਇਣ, ਸਰੋਦ (ਰਬਾਬ ਵੀ) ਸਿਤਾਰ, ਸਾਰੰਗੀ, ਦਿਲਰੁਬਾ, ਤਾਰ ਸ਼ਹਿਨਾਈ, ਤਬਲਾ ਪਖਾਵਜ, ਦੇ ਕਲਾਕਾਰ ਸਤਿਗੁਰੂ ਜੀ ਕੋਲ ਹਨ। ਇਹ ਦੇਸ਼ ਵਿੱਚ ਵੀ ਹਨ ਵਿਦੇਸ਼ ਵਿੱਚ ਵੀ। ਸਤਿਗੁਰੂ ਜੀ ਨੇ ਸੰਗੀਤ ਦਾ ਛੱਟਾ ਦੇ ਕੇ ਭਰਪੂਰ ਫਸਲ ਉਗਾਈ ਹੈ। ਜੇ ਬਹੁਤੇ ਨਾਮ ਨਾ ਵੀ ਗਿਣਾਨੇ ਹੋਣ ਤਾਂ ਇਸ ਵੇਲੇ, ਗੁਰਦੇਵ ਸਿੰਘ (ਸਰੋਦ), ਹਰਭਜਨ ਸਿੰਘ (ਗਾਇਣ ਅਤੇ ਸਿਤਾਰ), ਧਰਮਬੀਰ ਸਿੰਘ (ਸਿਤਾਰ), ਸੁਖਵਿੰਦਰ ਸਿੰਘ ਪਿੰਕੀ (ਤਬਲਾ), ਮੋਹਨ ਸਿੰਘ ਸੁਖਦੇਵ ਸਿੰਘ (ਗਾਇਣ), ਹਰਬੰਸ ਸਿੰਘ ਘੁੱਲਾ (ਗਾਇਣ), ਹਰਪ੍ਰੀਤ ਸਿੰਘ ਸੋਨੂ (ਤਬਲਾ), ਬਲਵੰਤ ਸਿੰਘ (ਗਾਇਣ, ਸਿਤਾਰ, ਸੰਤੂਰ, ਤਬਲਾ ਤੇ ਹੋਰ ਸਾਜ਼), ਹਰਜਿੰਦਰ ਸਿੰਘ, ਕਿਰਨਪਾਲ ਸਿੰਘ (ਸੰਤੂਰ), ਸੁਰਜੀਤ ਸਿੰਘ (ਸਾਰੰਗੀ), ਬਲਜੀਤ ਸਿੰਘ (ਤਾਰ ਸ਼ਹਿਨਾਈ ਤੇ ਗਾਇਣ) ਪਹਿਲੀ ਪਾਲ ਦੇ ਪ੍ਰਮੁੱਖ ਨਾਮ ਹਨ। ਇਹਨਾਂ ਨੇ ਭਾਰਤ ਅਤੇ ਵਿਦੇਸ਼ ਦੇ ਪ੍ਰਮੁੱਖ ਸੰਗੀਤ ਸੰਮੇਲਨਾਂ ਵਿੱਚ ਕਲਾਕਾਰਾਂ ਵਜੋਂ ਭਾਗ ਲਿਆ ਹੈ ਅਤੇ ਆਪ ਵੀ ਸੰਮੇਲਨ ਆਯੋਜਤ ਕੀਤੇ ਹਨ। ਇਹਨਾਂ ਤੋਂ ਅਗੇ ਸੰਗੀਤਕਾਰਾਂ ਦੀਆਂ ਹੋਰ ਪੀਹੜੀਆਂ ਵੀ ਚਲਦੀਆਂ ਹਨ। ਬਾਲ ਸੰਗੀਤਕਾਰਾਂ ਦਾ ਇਕ ਹੋਰ ਵਰਗ ਵੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਆਪ ਆਪਣੇ ਹਜ਼ੂਰ ਬਿਠਾ ਕੇ ਪਿਆਰ ਵੀ ਦਿੰਦੇ ਹਨ ਅਤੇ ਸੰਗੀਤ ਅਭਿਆਸ ਵੀ ਕਰਾਉਂਦੇ ਹਨ। ਜਿਵੇਂ ਬਾਪ ਬੱਚੇ ਦੀ ਉਂਗਲੀ ਫੜ ਕੇ ਘੁੰਮਾਉਂਦਾ ਹੈ, ਇਵੇਂ ਸੰਗੀਤਕਾਰਾਂ ਨੂੰ ਰਜਵਾਂ ਪਿਆਰ ਦਿੰਦੇ ਹਨ। ਉਹਨਾਂ ਦੇ ਰਹਿਣ, ਦਾ ਤਾਲੀਮ ਦਾ ਸਾਰਾ ਖਰਚ ਦਿੰਦੇ ਹਨ। ਮਕਾਨ, ਕਾਰਾਂ ਆਦਿ ਦੀਆਂ ਸੁਵਿਧਾਵਾਂ ਵੀ ਬਖਸ਼ੀਆਂ ਹਨ। ਦੁਨਿਆਵੀ ਧੰਦਿਆਂ, ਰੋਟੀ ਪਾਣੀ, ਵਿਆਹ ਸ਼ਾਦੀ ਅਤੇ ਕਾਰੋਬਾਰ ਦੇ ਸਭ ਧੰਦਿਆਂ ਦੇ ਫਿਕਰ ਤੋਂ ਮੁਕਤ ਕੀਤਾ ਹੈ। ਸ੍ਰੀ ਭੈਣੀ ਸਾਹਿਬ ਵਿੱਚ ਨੌਜੁਆਨ ਬੱਚੇ ਬੱਚੀਆਂ ਦੇ ਸੰਮੇਲਨਾਂ ਵਿੱਚ ਭਾਰੀ ਗਿਣਤੀ ਵਿੱਚ ਸੰਗੀਤ ਪ੍ਰਤਿਆਸ਼ੀ ਹਿੱਸਾ ਲੈਂਦੇ ਹਨ।

ਸੰਗੀਤ ਸਿਖਿਆ ਦੇਣ ਵਾਸਤੇ, ਪੰਡਿਤ ਰਮਾ ਕਾਂਤ, ਡਾ. ਵਰਿੰਦਰ ਕੁਮਾਰ, ਪ੍ਰੋ. ਕਿਰਪਾਲ ਸਿੰਘ, ਸ: ਮਹਿੰਦਰ ਸਿੰਘ ਆਦਿਕ ਸਤਿਗੁਰੂ ਜੀ ਨੂੰ ਸੇਵਾਵਾਂ ਅਰਪਿਤ ਕਰਦੇ ਰਹੇ ਹਨ। ਹਰਿਵਲਭ ਸੰਗੀਤ ਸੰਮੇਲਨਾਂ ਸਮੇਂ ਸਤਿਗੁਰੂ ਜੀ ਭਰਪੂਰ ਮਾਇਕ ਸੇਵਾ ਵੀ ਦਿੰਦੇ ਆ ਰਹੇ ਹਨ।

ਪੰਜਾਬ ਵਿੱਚ ਸ਼ਾਸਤ੍ਰੀ ਸੰਗੀਤ ਨੂੰ ਕਾਇਮ ਰਖਣ ਵਿਕਸਿਤ ਕਰਨ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਮੁੱਖ ਯੋਗਦਾਨ ਹੈ।

# ਭਰੂਣ ਹੱਤਿਆ

—ਪ੍ਰਿੰਸੀਪਲ ਖੁਸ਼ੀ ਰਾਮ ਸ਼ਰਮਾ

ਸਵਾਲ ਇਹ ਨਹੀਂ ਕਿ ਕੁੱਖ ਦਾ ਕਤਲ ਕਿਉਂ ਕੀਤਾ ਗਿਆ ?
ਜੀਉਂਦੇ ਜਾਗਦੇ ਗਰਭ ਨੂੰ ਇਹ ਜ਼ਹਿਰ ਕਿਉਂ ਦਿੱਤਾ ਗਿਆ ?
ਵਿਹੜੇ ਆਉਂਦੀ ਖੁਸ਼ਬੂ ਨੂੰ ਕਿਉਂ ਵਿਹੜੇ 'ਚ ਦਫਨ ਕੀਤਾ ਗਿਆ ?
ਜਨਮ ਲੈਂਦੀ ਇਕ ਜਾਨ ਨੂੰ ਕਿਉਂ ਲਹੂ ਦਾ ਕੱਫਨ ਦਿੱਤਾ ਗਿਆ ?
ਲੋਹੜੀ ਦੀ ਅੱਗ ਬਾਲਣ ਲਈ ਕਿਉਂ ਰੱਖੜੀ ਦੇ ਤੰਦ ਸਾੜੇ ਗਏ ?
ਸਾਵਣ ਤੋਂ ਪਹਿਲਾਂ ਹੀ ਕਿਉਂ ਹਾਸੇ-ਗਿੱਧੇ ਮਾਰੇ ਗਏ ?
ਇਕ ਫੁੱਲ ਦੀ ਮੁਸਕਾਨ ਲਈ ਕਿਉਂ ਕਲੀ ਦੇ ਬੁੱਲ ਤੋੜੇ ਗਏ ?
ਸ਼ਮਸ਼ਾਨ ਨਹੀਂ, ਕਬਰ ਨਹੀਂ, ਕਿਉਂ ਗਟਰਾਂ ਵਿਚ ਰੋੜ੍ਹੇ ਗਏ ?

ਅਸਲ ਸਵਾਲ ਇਹ ਹੈ ਕਿ ਕਤਲ ਮਾਂ ਨੇ ਖੁਦ ਆਪ ਕੀਤਾ ਹੈ
ਆਪਣੇ ਹੀ ਗਰਭ ਨੂੰ ਇਹ ਜ਼ਹਿਰ ਉਸ ਨੇ ਆਪ ਦਿੱਤਾ ਹੈ।
ਅਸਲ ਸਵਾਲ ਮਾਂ ਵੀ ਫਿਤਰਤ ਦੇ ਬਦਲ ਜਾਣ ਦਾ ਹੈ।
ਉਸ ਦੇ ਰੱਬੀ ਰੂਪ ਦੀ ਰਹਿਮਤ ਦੇ ਬਦਲ ਜਾਣ ਦਾ ਹੈ।
ਸਵਾਲ ਉਸ ਸੋਚ ਦਾ ਹੈ, ਜਿਸ ਦਾ ਅਸਲ ਹੀ ਬਦਲ ਗਿਆ ਹੈ।
ਉਸ ਮਮਤਾ ਦਾ ਹੈ, ਕਿ ਜਿਸ ਦਾ ਅਮਲ ਹੀ ਬਦਲ ਗਿਆ ਹੈ।
ਸਵਾਲ ਬਾਬਲ ਦੇ ਅੱਜ ਜੰਗਲੀ ਹੋ ਜਾਣ ਦਾ ਹੈ
ਜਾਨਵਰ ਬਣ ਜਾਣ ਦਾ ਹੈ, ਇਕ ਪਸ਼ੂ ਹੋ ਜਾਣ ਦਾ ਹੈ।

ਸਵਾਲ ਉਸ ਸ਼ਹਿਰ ਦਾ ਹੈ, ਜੋ ਹਰ ਗਰਭ ਤੇ ਭਾਰੀ ਰਹਿੰਦਾ ਹੈ
ਉਸ ਆਤੰਕ ਦਾ ਹੈ, ਜੋ ਉਸ ਨੂੰ ਹਰ ਹਾਲ ਸਹਿਣਾ ਪੈਂਦਾ ਹੈ।
ਸਵਾਲ ਪੁਰਖ ਦਾ ਹੈ, ਜਿਸ ਨੇ ਇਸ ਸਹਿਮ ਨੂੰ ਸੂਖ਼ਮ ਰਚਿਆ ਹੈ
ਸੋਹਜ ਵਿਚ ਔਰਤ ਦੇ ਉਸ ਨੇ ਸਹਿਜ ਹੀ ਧਰਿਆ ਹੈ।
ਇਹ ਸਹਿਮ ਹੀ ਹੈ ਜੋ ਜਣਨੀ ਨੂੰ ਸੱਪਣੀ ਬਣਾ ਦਿੰਦਾ ਹੈ।
ਇਹ ਲੱਛਮੀ ਨੂੰ ਕੁਲੱਛਣੀ ਬਣਾ ਦੇ ਸਾਹ ਲੈਂਦਾ ਹੈ।
ਇਹ ਸਹਿਮ ਹੀ ਹੈ ਜੋ ਸਤੀ ਦੀ ਚਿਤਾ ਬਣ ਕੇ ਬਲਿਆ ਹੈ
ਬਾਲ-ਵਿਧਵਾ ਦਾ ਇਕ-ਇਕ ਪਲ ਉਮਰ ਦੀ ਅੱਗ ਵਿਚ ਸੜਿਆ ਹੈ।

ਸੁੱਚ ਸੋਚ ਦੇ ਸਿਰਜਣ ਹਾਰੋ, ਉੱਚ ਸਮਾਜ ਦੇ ਕਰਨ ਧਾਰੋ
ਆਪਣੇ ਆਤੰਕ ਤੋਂ ਇਸ ਕੁੱਖ ਨੂੰ ਅਜ਼ਾਦ ਕਰੋ
ਗਰਭ ਨੂੰ ਜਿਉਂਦੇ ਰਹਿਣ ਦਾ ਹੱਕ ਦਿਉ
ਖੁੱਲ੍ਹੀ ਫਿਜ਼ਾ ਦਿਉ, ਖੁੱਲ੍ਹਾ ਜਿਉਣ ਦਿਉ
ਉਹਦੇ ਸੁਹਜ ਨੂੰ ਸੁਤੰਤਰ ਵਿਚਰਨ ਦਿਉ
ਇਕ ਗੁਲਾਮ ਦੀ ਅਜ਼ਾਦੀ ਉਸ ਨੂੰ ਨਾ ਦਿਉ
ਉਸ ਦੇ ਅਹਿਸਾਸ ਨੂੰ ਪੂਰਨ ਮੁਕਤ ਕਰੋ
ਖੁਦ-ਬ-ਖੁਦ ਮਿਟ ਜਾਣਗੇ ਲਹੂ ਦੇ ਦਾਗ
ਜਾਗਣਗੇ ਮਮਤਾ ਦੇ ਸੁੱਤੇ ਚਿਰਾਗ।

## ਇਕ ਦੀਵਾ ਬਾਲੀਏ

*ਪ੍ਰਿੰ. ਖੁਸ਼ੀ ਰਾਮ ਸ਼ਰਮਾ*

ਆ ਨੀ ਸਖੀ ਇਕ ਦੀਵਾ ਬਾਲੀਏ
ਸ਼ੁਭ ਸ਼ਗਨਾਂ ਦਾ ਅੱਜ ਦੀਵਾ ਬਾਲੀਏ
ਰੂੜੀ ਦੇ ਤਨ 'ਤੇ ਆ ਇਸ ਨੂੰ ਧਰੀਏ
ਉਸ ਦੀ ਝੋਲੀ ਕੁਝ ਚਾਨਣ ਭਰੀਏ
ਰੂੜੀ ਜੋ ਸਰਬੱਤ ਦਾ ਭਲਾ ਮੰਗਦੀ ਹੈ
ਕੁੱਲ ਕਾਇਨਾਤ ਦੀ ਸਭ ਸੁਖ ਮੰਗਦੀ ਹੈ
ਖੁਦ ਮਿਟ ਕੇ ਧਰਤ ਦਾ ਅੰਗ ਬਣਦੀ ਹੈ
ਬੀਜ ਨੂੰ ਪੁੰਗਰਨ ਦੇ ਸੰਗ ਕਰਦੀ ਹੈ
ਉਸ ਦੀ ਕੁੱਖ ਵਿਚ ਜਨਮ ਧਾਰਦੀ ਹੈ
ਉਸ ਦੇ ਗਰਭ ਨੂੰ ਹਰਾ ਕਰਦੀ ਹੈ
ਰਹਿੰਦ-ਖੂੰਹਦ ਨੇ ਇਸ ਨੂੰ ਜਾਇਆ ਹੈ
ਮੇਲੇ ਨੇ ਦਿੱਤੀ ਇਸ ਨੂੰ ਕਾਇਆ ਹੈ
ਪਰ ਇਸ ਦੇ ਤਨ 'ਚੋ ਸਾਉਣ ਉੱਗਦੇ ਨੇ
ਰੁੱਤ ਬਸੰਤ ਦੀ ਖੁਸ਼ਬੂ ਉੱਗਦੀ ਹੈ
ਇੰਦਰ ਲੋਕ ਦੇ ਹੂ-ਬ-ਹੂ ਉੱਗਦੀ ਹੈ
ਇਸ ਲਈ ਇਸ ਨੂੰ ਆ ਨਮਸਕਾਰ ਕਰੀਏ
ਇਸ ਦੇ ਤਨ ਦਾ ਅੱਜ ਸਤਿਕਾਰ ਕਰੀਏ।

ਵੇਖ ਸਖੀ, ਇਹਨਾਂ ਲੋਕਾਂ ਨੂੰ ਵੇਖ
ਇਹ ਲੋਕ ਸਿਰਫ ਆਪਣਾ ਹੀ ਭਲਾ ਮੰਗਦੇ ਨੇ
ਆਪਣੀ ਤੇ ਸਿਰਫ ਆਪਣੀ ਸੁਖ ਮੰਗਦੇ ਨੇ
ਇਹ ਬਾਲ ਰਹੇ ਨੇ ਦੀਵਿਆਂ ਦੀ ਕਤਾਰ
ਰੋਸ਼ਨ ਕਰ ਰਹੇ ਨੇ ਸਭ ਦਰੋ-ਦਵਾਰ
ਮੰਗਦੇ ਨੇ ਉਮਰ ਤੋਂ ਲੰਮੀ ਬਹਾਰ
ਮਦ-ਮਸਤ ਪਵਨ, ਮਦਹੋਸ਼ ਖੁਮਾਰ
ਇਹ ਲੋਕ ਭਲਾ ਰੂੜੀ ਨੂੰ ਕੀ ਜਾਨਣ
ਓਸ ਦੇ ਤਨ ਨੂੰ ਭਲਾ ਕੀ ਜਾਨਣ
ਆ ਨੀ ਸਖੀ ਅਰਦਾਸ ਇਕ ਕਰੀਏ
ਇਸ ਰੂੜੀ ਲਈ ਰੱਬ ਕੋਲੋਂ ਕੁਝ ਮੰਗੀਏ।

ਉਸ ਨੂੰ ਉਸ ਦੀ ਪਹਿਚਾਨ ਮਿਲ ਜਾਵੇ
ਮੱਧਮ ਸਹੀ ਪਰ ਜਾਨ ਮਿਲ ਜਾਵੇ
ਹਿੱਸੇ ਆਉਂਦਾ ਕੁਝ ਸੂਰਜ ਮਿਲ ਜਾਵੇ
ਥੋੜ੍ਹਾ ਸਹੀ, ਪਰ ਪੂਰਬ ਮਿਲ ਜਾਵੇ
ਆਉਂਦੇ ਵਰ੍ਹੇ ਦਾ ਕੁਝ ਚਾਨਣ ਮਿਲ ਜਾਵੇ
ਉਸ ਦੇ ਤਨ ਨੂੰ ਕੁਝ ਹੁਸਨ ਮਿਲ ਜਾਵੇ
ਇਸ ਲਈ ਸਖੀ ਆ ਦੀਵਾ ਬਾਲੀਏ
ਰੂੜੀ ਦੇ ਤਨ ਕੁਝ ਚਾਨਣ ਕਰੀਏ।

*ਗੁਰੂ ਨਾਨਕ ਮਾਰਕੀਟ, ਜਲੰਧਰ ਰੋਡ,*
*ਬਟਾਲਾ, ਜ਼ਿਲਾ ਗੁਰਦਾਸਪੁਰ*

## ਦੋ ਗ਼ਜ਼ਲਾਂ

*ਨਰਿੰਦਰ ਮਾਨਵ*

ਬਹਾਨਾ ਰੋਜ਼ ਲਾਉਂਦੇ ਹੋ, ਕਦੇ ਕੋਈ, ਕਦੇ ਕੋਈ।
ਸਿਤਮ ਇਸ ਦਿਲ ਤੇ ਢਾਉਂਦੇ ਹੋ, ਕਦੇ ਕੋਈ, ਕਦੇ ਕੋਈ।

ਭੁਲੇਖਾ ਰੋਜ਼ ਪਾਉਂਦੇ ਹੋ, ਕਦੇ ਕੋਈ ਕਦੇ ਕੋਈ।
ਬਦਲ ਕੇ ਭੇਸ ਆਉਂਦੇ ਹੋ, ਕਦੇ ਕੋਈ, ਕਦੇ ਕੋਈ।

ਕਿਸੇ ਦਿਨ ਰਾਖ ਹੋ ਜਾਣੈ, ਤੁਸੀਂ ਇਸ ਅੱਗ ਵਿਚ ਸੜਕੇ,
ਨਵਾਂ ਹੀ ਘਰ ਜਲਾਉਂਦੇ ਹੋ ਕਦੇ ਕੋਈ ਕਦੇ ਕੋਈ।

ਬੁਰੀ ਆਦਤ ਹੈ ਚੋਰੀ ਦੀ, ਅਸਾਂ ਨੂੰ ਰੋਕਦੇ ਹੋ, ਪਰ,
ਤੁਸੀਂ ਕਿਉਂ ਦਿਲ ਚੁਰਾਉਂਦੇ ਹੋ, ਕਦੇ ਕੋਈ, ਕਦੇ ਕੋਈ।

ਤੁਹਾਡੇ ਨਾਜ਼, ਨਖ਼ਰੇ, ਸ਼ੋਖ਼ੀਆਂ ਮੈਨੂੰ ਨਹੀਂ ਭਾਉਂਦੇ,
ਅਦਾ ਫਿਰ ਕਿਉਂ ਵਿਖਾਉਂਦੇ ਹੋ, ਕਦੇ ਕੋਈ, ਕਦੇ ਕੋਈ।

ਤੁਹਾਡੇ ਨਾਮ ਦੀ ਚਰਚਾ ਤਾਂ ਹਰ ਮਹਿਫ਼ਿਲ 'ਚ ਹੋਵੇਗੀ,
ਤੁਸੀਂ ਵਿਸਕੀ ਪਿਲਾਉਂਦੇ ਹੋ, ਕਦੇ ਕੋਈ, ਕਦੇ ਕੋਈ।

ਨਾ ਸਾਨੂੰ ਜੀਣ ਦਿੰਦੇ ਹੋ ਨਾ ਸਾਨੂੰ ਮਰਨ ਦਿੰਦੇ ਹੋ,
ਦਫ਼ਾ ਸਾਡੇ ਤੇ ਲਾਉਂਦੇ ਹੋ, ਕਦੇ ਕੋਈ, ਕਦੇ ਕੋਈ।

ਅਸੀਂ ਤਾਂ ਹਰ ਕਦਮ ਤੇ ਹੀ ਹੰਢਾਇਆ ਦਰਦ ਹੈ "ਮਾਨਵ"
ਤੁਸੀਂ ਉਤਸਵ ਮਨਾਉਂਦੇ ਹੋ, ਕਦੇ ਕੋਈ, ਕਦੇ ਕੋਈ।

ਸੱਚ ਨੂੰ ਤਾਂ ਸੱਚ ਆਖਣ ਦੀ, ਤੇਰੀ ਜੁਰਅਤ ਨਹੀਂ।
ਝੂਠ ਨੂੰ ਨਾ ਝੂਠ ਆਖਾਂ, ਇਹ ਮੇਰੀ ਫ਼ਿਤਰਤ ਨਹੀਂ।

ਪਿਆਰ ਵਿੱਚ ਇਕ ਦੂਸਰੇ ਦੀ ਬਣ ਸਕੇ ਚਾਹਤ ਨਹੀਂ।
ਤੂੰ ਭੀ ਖ਼ੁਸ਼ਕਿਸਮਤ ਨਹੀਂ, ਤੇ, ਮੈਂ ਭੀ ਖ਼ੁਸ਼ਕਿਸਮਤ ਨਹੀਂ।

ਸੱਚ ਕੀ ਹੈ! ਤੂੰ ਹੀ ਦੱਸ ਦੇ, ਕਰ ਲਵਾਂ ਤੇਰਾ ਯਕੀਨ,
ਤੁਹਮਤਾਂ ਤਾਅਨੇ ਸੁਣਣ ਦੀ ਹੋਰ ਹੁਣ ਹਿੰਮਤ ਨਹੀਂ।

ਪਾ ਨਹੀਂ ਸਕਦਾ, ਤੂੰ ਮੈਨੂੰ, ਕੂੜ ਦੇ ਵਣਜਾਰਿਆ,
ਹੱਕ ਦੀ ਪੂੰਜੀ ਹਾਂ, ਕੋਈ ਪਾਪ ਦੀ ਦੌਲਤ ਨਹੀਂ।

ਇਸ ਕਦਰ ਉਲਝਾ ਲਿਆ ਹੈ, ਜ਼ਿੰਦਗੀ ਨੇ, ਕੀ ਕਰਾਂ!
ਮਰਨ ਦੀ ਚਾਹਤ ਨਹੀਂ ਹੈ, ਜੀਣ ਦੀ ਫ਼ੁਰਸਤ ਨਹੀਂ।

ਖੇਡ ਜਿੰਨੇ ਖੇਡਣੇ ਨੇ ਖੇਡ ਲੈ ਤੂੰ ਹੋਣੀਏ,
ਹਾਰ ਕੇ ਭੀ ਹਾਰ ਜਾਵਾਂ ਇਹ ਮੇਰੀ ਖ਼ਸਲਤ ਨਹੀਂ।

ਕਾਰਖ਼ਾਨੇ ਕੋਠੀਆਂ ਕਾਰਾਂ ਹਕੂਮਤ ਸਭ ਫ਼ਜ਼ੂਲ,
ਦਿਲ ਨਹੀਂ ਜੇ ਕੋਲ ਤੇਰੇ ਪਿਆਰ ਦੀ ਦੌਲਤ ਨਹੀਂ।

ਪਿਆਰ ਭੀ, ਇਤਬਾਰ ਭੀ, ਸਤਿਕਾਰ ਭੀ, ਜਿੱਥੇ ਮਿਲੇ,
ਖ਼ੂਬਸੂਰਤ ਉਸ ਤੋਂ ਵਧ ਕੇ ਫਿਰ ਕੋਈ ਜੰਨਤ ਨਹੀਂ।

## ਭਾਈ ਘਨੱਈਆ

*ਅਜੈਬ ਸਿੰਘ*

ਨਿਰੀ ਗੁਣਾਂ ਦੀ ਖਾਨ, ਭਾਈ ਘਨੱਈਆ
ਆਦਮੀਅੱਤ ਦੀ ਸ਼ਾਨ, ਭਾਈ ਘਨੱਈਆ।

ਤੜਪ ਰਹੇ ਸੀ ਯੋਧੇ ਜਦ ਘੁਟ ਪਾਣੀ ਨੂੰ
ਪੁਜਿਆ ਜੰਗ ਮੈਦਾਨ, ਭਾਈ ਘਨੱਈਆ।

ਸਭ ਵਿਚ ਰੱਬ ਦਾ ਰੂਪ ਹੀ ਉਸ ਨੂੰ ਦਿਸਦਾ ਸੀ
ਪਾਇਆ ਸ਼ੁਭ ਵਰਦਾਨ, ਭਾਈ ਘਨੱਈਆ।

ਸੇਵਾ ਉਸ ਲਈ ਸਭ ਤੋਂ ਵੱਡੀ ਭਗਤੀ ਸੀ।
ਭਗਤਾਂ ਚੋਂ ਸੁਲਤਾਨ, ਭਾਈ ਘਨੱਈਆ।

ਦਿਨੇ ਰਾਤ ਉਹ ਸੇਵਾ ਵਿਚ ਹੀ ਮਗਨ ਰਹੇ
ਬਾਹੂਬਲ ਹਨੂਮਾਨ, ਭਾਈ ਘਨੱਈਆ।

ਬਿਨਾਂ ਵਿਤਕਰੇ ਮਸ਼ੱਕ ਮੂੰਹ ਨੂੰ ਲਾਈ ਜਾਵੇ
ਸੇਵਾਦਾਰ ਮਹਾਨ, ਭਾਈ ਘਨੱਈਆ।

ਮਰਦੇ ਮਰਦੇ ਪਾਣੀ ਪੀ ਕੇ ਜੀਅ ਉਠਦੇ
ਦੇਂਦਾ ਜੀਵਨ ਦਾਨ, ਭਾਈ ਘਨੱਈਆ।

ਗੋਬਿੰਦ ਹੋ ਪ੍ਰਸੰਨ ਡੱਬੀ ਬਖਸ਼ੀ ਸੀ
ਲਗਿਆ ਮਰਹਮ ਲਾਣ, ਭਾਈ ਘਨੱਈਆ।

ਉਸ ਦੀ ਉਮੱਤ ਸੇਵਾ ਲਈ ਸਭ ਤੋਂ ਅੱਗੇ
ਛੱਡ ਗਿਆ ਅਮਿਟ ਨਿਸ਼ਾਨ, ਭਾਈ ਘਨੱਈਆ।

ਦੁਨੀਆ ਦੇ ਫਿਰ ਭਾਗ ਭਲਾ ਕਿਉਂ ਜਾਗਣ ਨਾ
ਜੇ ਬਣ ਜਾਏ ਹਰ ਇਨਸਾਨ, ਭਾਈ ਘਨੱਈਆ।

*—ਅਸੀਸ, ਦੀ ਮਾਲ, ਕਪੂਰਥਲਾ*

## ਗੀਤ

*ਮਹਿਮਾ ਸਿੰਘ ਤੂਰ*

ਤੇਰੇ ਬਿਨਾਂ ਰੀਝਾਂ ਕਦੇ ਹੋਣੀਆਂ ਨਾ ਪੂਰੀਆਂ,
ਕਾਹਤੋਂ ਰੱਖੀਆਂ ਨੇ ਸਾਡੇ ਨਾਲ ਐਵੇਂ ਦੂਰੀਆਂ....।

ਵਾਹ ਸੱਜਣਾ ਓਏ ਤੇਰੇ ਰੂਪ ਦਾ ਕਮਾਲ ਓਏ
ਹਰ ਪਾਸੇ ਦਿਸੇ ਮੈਨੂੰ ਤੇਰਾ ਹੀ ਜਮਾਲ ਓਏ
ਪੌਣਾਂ ਵਿਚ ਤੇਰੀ ਹੀ ਸੁਗੰਧ ਤੇ ਕਥੂਰੀਆਂ
ਤੇਰੇ ਬਿਨਾਂ ਰੀਝਾਂ ਕਦੇ ਹੋਣੀਆਂ ਨਾ ਪੂਰੀਆਂ...।

ਇਸ਼ਕ ਹਕੀਕੀ ਵਿਚ ਤੇਰਾ ਹੀ ਮਿਜ਼ਾਜ ਹੈ
ਸਾਡੀ ਸੋਚ ਨਾਲੋਂ ਬਹੁਤ ਊਣਾ ਇਹ ਸਮਾਜ ਹੈ
ਤਾਂ ਹੀ ਲੈ ਕੇ ਬੈਠੇ ਹਾਂ ਇਹ ਸਬਰ-ਸਬੂਰੀਆਂ
ਤੇਰੇ ਬਿਨਾਂ ਰੀਝਾਂ ਕਦੇ ਹੋਣੀਆਂ ਨਾ ਪੂਰੀਆਂ...।

ਲਾਹੇਂਗਾ ਉਲਾਂਭੇ ਕਦੋਂ ਸਾਰੇ ਮੇਰੇ ਮਿੱਤਰਾ
ਗਿਣਦਾ ਹਾਂ ਰਾਤਾਂ ਨੂੰ ਮੈਂ ਤਾਰੇ ਮੇਰੇ ਮਿੱਤਰਾ
ਦੇਣੀਆਂ ਸਮਾਜ ਨੇ ਨਾ ਕਦੇ ਮਨਜ਼ੂਰੀਆਂ
ਤੇਰੇ ਬਿਨਾਂ ਰੀਝਾਂ ਕਦੇ ਹੋਣੀਆਂ ਨਾ ਪੂਰੀਆਂ...।

ਰੂਪ ਤੇਰਾ ਚੌਧਵੀਂ ਦਾ ਚੰਨ ਮੇਰੇ ਮੱਖਣਾ
ਪਿਆਰ ਦਾ ਸਲੀਕਾ ਵੀ ਬੁਲੰਦ ਮੇਰੇ ਮੱਖਣਾ
ਇਹੋ ਹੈ ਦੁਆ ਕਿ ਆਸਾਂ ਰਹਿਣ ਨਾ ਅਧੂਰੀਆਂ
ਤੇਰੇ ਬਿਨਾਂ ਰੀਝਾਂ ਕਦੇ ਹੋਣੀਆਂ ਨਾ ਪੂਰੀਆਂ...।

ਸਾਂਵਲਾ-ਸਲੋਨਾ ਮਾਹੀ ਰੂਪ ਵਾਜਾਂ ਮਾਰਦਾ
'ਤੂਰ' ਹਲਵਾਰੇ ਵਾਲਾ ਓਸੇ ਨੂੰ ਨਿਹਾਰਦਾ
ਤੋੜ ਸੁੱਟ ਸੱਜਣਾ ਓਏ ਸਭੇ ਮਜਬੂਰੀਆਂ
ਤੇਰੇ ਬਿਨਾਂ ਰੀਝਾਂ ਕਦੇ ਹੋਣੀਆਂ ਨਾ ਪੂਰੀਆਂ...।

**ਨਿਤ ਨਿਤ ਵਗਦੇ ਰਹਿਣਗੇ ਪਾਣੀ, ਨਿੱਤ ਪੱਤਣ 'ਤੇ ਮੇਲਾ**
**ਬਚਪਣ ਨਿਤ ਜਵਾਨੀ ਬਣਦਾ, ਨਿੱਤ ਕੱਤਣ ਦਾ ਵੇਲਾ**
**ਜੋ ਪਾਣੀ ਅੱਜ ਪੱਤਣੋਂ ਲੰਘੇ, ਫੇਰ ਨਾ ਆਵੇ ਭਲਕੇ**
**ਬੇੜੀ ਦਾ ਪੂਰ ਤ੍ਰਿੰਜਣ ਦੀਆਂ ਕੁੜੀਆਂ, ਫੇਰ ਨ ਬੈਠਣ ਰਲਕੇ**

*—ਅਮ੍ਰਿਤਾ ਪ੍ਰੀਤਮ*

# ਅੱਜ ਕਲ੍ਹ ਦਾ ਬੰਦਾ

*ਪ੍ਰੋ: ਕੁਲਵੰਤ ਔਜਲਾ*

ਤੜਪਦਾ ਹੈ, ਭਟਕਦਾ ਹੈ, ਉਬਲਦਾ ਹੈ ਅੱਜ ਕੱਲ੍ਹ ਦਾ ਬੰਦਾ।
ਪੈਸੇ ਦੇ ਮੇਲੇ ਵਿੱਚ ਗੁੰਮ-ਗੁਆਚ ਗਿਆ ਹੈ ਅੱਜ ਕੱਲ੍ਹ ਦਾ ਬੰਦਾ।

ਰੋਂਦਾ ਵੀ ਹੈ, ਘਬਰਾਉਂਦਾ ਵੀ ਹੈ ਅਤੇ ਪਛਤਾਉਂਦਾ ਵੀ ਹੈ।
ਫ਼ਿਕਰਾਂ ਦੇ ਡੂੰਘੇ ਖੂਹ ਵਿਚ ਉਤਰ ਗਿਆ ਹੈ ਅੱਜ ਕੱਲ੍ਹ ਦਾ ਬੰਦਾ।

ਤਰਸਦਾ ਹੈ ਹੱਕਾਂ ਲਈ, ਕਰਲਾਉਂਦਾ ਹੈ ਨਿਆਂ ਲਈ, ਸੁਲਘਦਾ ਹੈ ਚੈਨ ਲਈ।
ਰਣ ਮੇਂ ਜੂਝ ਮਰੂੰ ਤੋਂ ਭਟਕ ਗਿਆ ਹੈ ਅੱਜ ਕੱਲ੍ਹ ਦਾ ਬੰਦਾ।

ਵੱਡਾ ਬਣਨ ਨੂੰ ਚਿੱਤ ਕਰਦਾ ਹੈ, ਉੱਚਾ ਉੱਡਣ ਨੂੰ ਮਨ ਚਾਹੁੰਦਾ ਹੈ।
ਸ਼ੋਹਰਤਾਂ ਦੀ ਦਲਦਲ ਵਿਚ ਖੁੱਭ ਗਿਆ ਹੈ ਅੱਜ ਕੱਲ੍ਹ ਦਾ ਬੰਦਾ।

ਮਲਕ ਭਾਗੋ ਬਣਨ ਦਾ ਸ਼ੌਕ ਹੈ, ਬਿਲਗੇਟਸ ਬਣਨ ਦੀ ਰੀਝ ਹੈ
ਭਾਈ ਲਾਲੋ ਨੂੰ ਭੁੱਲ ਭੁਲਾ ਗਿਆ ਹੈ ਅੱਜ ਕੱਲ੍ਹ ਦਾ ਬੰਦਾ।

ਖੋਹਣ ਲਈ, ਲੁੱਟਣ ਲਈ, ਹੜੱਪਣ ਲਈ ਸਾਰਾ ਤੇ ਸਭ ਕੁਝ
ਬੱਸ ਅਬਦਾਲੀ ਜਿਹਾ ਹੀ ਬਣ ਗਿਆ ਹੈ, ਅੱਜ ਕੱਲ੍ਹ ਦਾ ਬੰਦਾ।

ਮੰਦਿਰ, ਮਸਜਿਦ, ਗੁਰਦੁਆਰਾ, ਬ੍ਰਾਹਮਣ, ਜੱਟ, ਪੰਜਾਬ ਤੇ ਕਸ਼ਮੀਰ
ਵਿਤਕਰਿਆਂ ਦੀ ਅੱਗ ਵਿਚ ਸੜ ਗਿਆ ਹੈ ਅੱਜ ਕੱਲ੍ਹ ਦਾ ਬੰਦਾ।

ਘਰ ਹੈ, ਕਾਰ ਹੈ, ਗਮਲੇ ਹਨ, ਬੀਵੀ ਹੈ, ਬੱਚੇ ਹਨ
ਨੇਮ ਪਲੇਟ ਹੀ ਲਿਸ਼ਕਾਈ ਜਾ ਰਿਹਾ ਹੈ ਅੱਜ ਕੱਲ੍ਹ ਦਾ ਬੰਦਾ।

ਸਾਦਗੀ, ਨਿਮਰਤਾ, ਮਿਠਾਸ, ਮੋਹ, ਤਾਂਘ, ਬੇਪ੍ਰਵਾਹੀ ਤੇ ਬੇਖੁਦੀ
ਅਪਨਾ ਲਵੇ ਜੇ ਤਾਂ ਸਮਝੋ ਬਚ ਗਿਆ ਹੈ ਅੱਜ ਕੱਲ੍ਹ ਦਾ ਬੰਦਾ।

ਕੁਲਵੰਤ ਨੂੰ ਫ਼ਿਕਰ ਹੈ ਕਿਤੇ ਬਿਲਕੁਲ ਹੀ ਮਰ ਮਿਟ ਨਾ ਜਾਵੇ
ਇਹ ਜੋ ਕਤਰਾ ਕੁ ਬਚ ਗਿਆ ਹੈ ਅੱਜ ਕੱਲ੍ਹ ਦਾ ਬੰਦਾ।

ਫੁੱਲ ਦੇ ਕੋਲੋਂ ਬੁਲਬੁਲ ਪੱਛੇ, ਮੈਨੂੰ ਸਮਝ ਨਾ ਆਈ
ਤੂੰ ਕਿੰਜ ਬਣਦਾ ਹਾਰ ਗਲੇ ਦਾ ?, ਮੈਂ ਕਿੰਝ ਫਸਾਂ ਫਾਹੀ ?
ਫੁੱਲ ਬੋਲਿਆ ਜੀਭ ਇੱਕਲੜੀ, ਤੈਥੋਂ ਰੁੱਕ ਨਾ ਸਕੇ
ਸੌ ਜੀਭਾਂ ਦੇ ਹੁੰਦਿਆਂ ਪਰ ਮੈਂ, ਰੱਖਦਾ ਭੇਦ ਛੁਪਾਈ

*ਪ੍ਰੋ ਮੋਹਣ ਸਿੰਘ*

## ਧੁੱਪ ਤੇ ਰੁੱਖ

*ਕਰਮ ਸਿੰਘ ਵਕੀਲ*

ਸੰਸਾਰ 'ਚ ਪੁੰਘਰਦਾ...... ਨਿਸਰਦਾ
ਵਡ ਅਕਾਰੀ ਰੁੱਖ
ਲਲਚਾਈਆਂ ਅੱਖਾਂ ਨਾਲ
ਕਿਸੇ ਧੁੱਪ ਨੂੰ
ਆਪਣੀ ਛਾਂ 'ਚ ਲੈਣਾ ਲੋਚਦੇ
ਨਿੱਤ ਨਵੇਂ ਪਰਪੰਚ ਰਚਾ
ਧੁੱਪ ਨੂੰ ਮਸਿਆਂ ਤੋਂ ਡਰਾ
ਕੈਦ ਕਰਨਾ ਲੋਚਦੇ।
ਰੁੱਖ ਦੇ ਹਰੇ ਪੱਤੇ
ਤਿਆਗ ਦੇਂਦੇ ਨੇ ਹਰਿਆਲੀ
ਧੁੱਪ ਨੂੰ ਤਰਸਦੇ ਤਰਸਦੇ
ਪੈ ਜਾਂਦੇ ਨੇ ਪੀਲੇ
ਤੇ ਫੇਰ ਇਕ ਦਿਨ
ਰੁੱਖ ਦੇ ਮਿਟਣੋਂ ਪਹਿਲਾਂ
ਸਮਾ ਜਾਂਦੇ ਨੇ ਧਰਤੀ ਦੀ ਗੋਦ
ਰੁੱਖ ਰਹਿ ਜਾਂਦੈ ਰੁੰਡ ਮੁੰਡ
ਪੱਤਿਆਂ ਨੂੰ ਤਰਸਦਾ
ਤਾਜ਼ਗੀ ਤੋਂ ਦੂਰ
ਤੇ ਫੇਰ ਕਾਇਨਾਤ 'ਚ ਮਚਦੈ ਕੋਹਰਾਮ
ਪੁੱਤਰ ਰੁੱਖ ਦੀ ਦੇਖ ਦੁਰਦਸ਼ਾ
ਧਰਤੀ ਮਾਂ ਦੇ
ਫਟ ਜਾਂਦੇ ਨੇ ਸਿਆੜ
ਤ੍ਰੇੜ ਦਰ ਤ੍ਰੇੜ... ਸਾਰੀ ਧਰਤੀ ਵਿਲਕਦੀ ਐ
ਰੋ ਪੈਂਦੇ ਅਸਮਾਨ
ਕੜਕਦੇ ਗਰਜਦੇ ਬੱਦਲ
ਹਿਲਾਉਂਦੇ ਨੇ ਦਰੱਖ਼ਤ
ਦਰੱਖ਼ਤ ਹੋ ਲਾਚਾਰ
ਚੁਕਦੈ ਦੋਵੇਂ ਹੱਥ
ਪਰ ਅਕਾਸ਼ ਹੈ ਬਹੁਤ ਦੂਰ
ਰੁੱਖ ਵਿਲਕਦੇ ਤਰਸਦੈ
ਕਰਦੈ ਹਰ ਔੜ-ਪੌੜ
ਜੀਵਨ ਲਈ ਜੂਝਦੇ
ਧੁੱਪ ਲਈ ਤਰਸਦੇ ਤਮਾਮ ਉਮਰ
ਆਖ਼ਰ!
ਸਰਦ ਹਵਾਵਾਂ ਨੂੰ ਚੀਰਦੀ
ਰੁੱਖ ਦੀ ਪੁਕਾਰ ਤੇ
ਉਸ ਦੇ ਦੁਲਾਰ ਤੇ
ਮਰ ਮਿਟਣ ਆਉਂਦੀਐ ਧੁੱਪ
ਫੇਰ ਯੁਗ ਵਸਦੈ ਰੁੱਖ
ਆ ਜਾਂਦੀਐ ਤਾਜ਼ਗੀ
ਧੁੱਪ ਲੈ ਆਉਂਦੀ ਐ
ਹਰੀਆਂ ਕਚੂਰ ਕਰੂੰਬਲਾਂ
ਰੁੱਖ ਤੇ ਧੁੱਪ ਦਾ
ਰਿਸ਼ਤਾ ਹੈ ਸਦੀਵੀਂ
ਸਦੀਵੀਂ ਹੀ ਰਹੇਗਾ।

ਗੀਤ

## ਢੋਲ ਪ੍ਰਦੇਸੀ

*ਕਰਨੈਲ ਸਿੰਘ (ਅਸਪਾਲ)*

ਮੇਰੇ ਢੋਲ ਪ੍ਰਦੇਸੀ
ਬਣ ਗਇਓਂ ਤੂੰ ਵਿਦੇਸ਼ੀ
ਤੇਰੀ ਯਾਦ ਚ ਨਾ ਮੁਕੇ ਦਿਨ ਰਾਤ,
ਘਰ ਮੁੜ ਆ ਕਰੋ ਮੁਲਾਕਾਤ।

ਬੜਾ ਅਰਸਾ ਈ ਹੋਇਆ ਕੋਈ ਘੱਲੀ ਨਾ ਤੂੰ ਪਾਤੀ
ਤੇਰੇ ਹਿਜਰ ਵਿਛੋੜੇ ਵਿੱਚ ਭੁੱਲ ਚੁਕੀ ਹਾਸੀ
ਦੱਸ ਆਉਣ ਦੀ ਤਰੀਕ
ਰਹਿੰਦੀ ਰੋਜ਼ ਹੀ ਉਡੀਕ
ਕਦੀ ਖੋਲ੍ਹ ਖੋਲ੍ਹ ਬਾਰੀ ਮਾਰਾਂ ਝਾਤ,
ਘਰ ਮੁੜ ਆ ਕਰੋ ਮੁਲਾਕਾਤ।

ਤੇਰੇ ਦੀਪਕ ਨੂੰ ਚੁੱਕ ਚੁੱਕ ਗੋਦੀ ਚ ਖਿਡਾਵਾਂ
ਇਹਦਾ ਵੇਖ ਵੇਖ ਮੁੱਖ ਝੱਲਾ ਦਿਲ ਪ੍ਰਚਾਵਾਂ
ਇਹਦੀ ਤੋਤਲੀ ਜ਼ੁਬਾਨ,
ਮੇਰੀ ਕੱਢ ਲੈਂਦੀ ਜਾਨ
ਜਦੋਂ ਕਰਦਾ ਹੈ ਮਿੱਠੀ ਮਿੱਠੀ ਬਾਤ
ਘਰ ਮੁੜ ਆ ਕਰੋ ਮੁਲਾਕਾਤ।

ਚੰਦ ਕੌਡੀਆਂ ਦੇ ਪਿਛੇ ਭੁੱਲ ਗਇਓਂ ਤੂੰ ਪਿਆਰੇ
ਚੰਨ ਬੱਦਲਾਂ ਚ ਲੁਕੇ, ਕੀ ਉਹ ਸੋਭਦੇ ਨੇ ਤਾਰੇ
ਮਾਤਾ ਪਿਤਾ ਵੀ ਬੁਲਾਵੇ
ਕਹੇ ਦੇਬੀ ਘਰ ਆਵੇ
ਬੁੱਢੇ ਬਾਪੂ ਦੇ ਉਹ ਵੇਖ ਲਏ ਹਾਲਾਤ,
ਘਰ ਮੁੜ ਆ ਕਰੋ ਮੁਲਕਾਤ।

ਤੇਰੀ ਪੂਰੀ ਨਾਲੋਂ ਮਾਹੀ ਘਰ ਅੱਧੀ ਖਾਈਏ ਚੰਗੀ
ਰਲ ਕਰਾਂਗੇ ਗੁਜ਼ਾਰਾ, ਮੰਗ ਇਹੋ ਅਸਾਂ ਮੰਗੀ
ਸੱਚ ਕਹਾਂ ਅਸਪਾਲ,
ਕਰੋ ਸਾਡਾ ਵੀ ਖਿਆਲ,
ਮੈਨੂੰ ਘਰ ਲਗੇ ਜੇਲ੍ਹ ਹਵਾਲਾਤ
ਘਰ ਮੁੜ ਆ ਕਰੋ ਮੁਲਾਕਾਤ

*ਪਿੰਡ-ਡਾਕ ਕਰੀਵਾਲਾ*
*ਸਿਰਸਾ ਹਰਿਆਣਾ*

# ਸਿਰਕੇ ਦੀ ਬੋਤਲ

—ਜਗਦੀਸ਼ ਪ੍ਰਸਾਦਿ ਕੌਸ਼ਿਕ

ਕਹਿੰਦੇ ਹਨ, ਕਿ ਆਦਮੀ ਨੂੰ ਇਕ ਵਾਰ ਜੇ ਕਿਸੇ ਚੀਜ਼ ਦਾ ਜਾਂ ਕਿਸੇ ਕੰਮ ਦਾ ਚਸਕਾ ਲੱਗ ਜਾਵੇ, ਫੇਰ ਆਦਮੀ ਦੇ ਪ੍ਰਾਣ ਤਾਂ ਛੁੱਟ ਸਕਦੇ ਹਨ, ਪਰ ਚਸਕਾ ਨਹੀਂ ਛੁੱਟ ਸਕਦਾ। ਉਂਜ ਤਾਂ ਸ਼ਰਾਬ, ਅਫੀਮ, ਚੋਰੀ, ਜੂਆ, ਆਦਿ ਕੰਮਾਂ ਦੇ ਚਸਕੇ ਭੀ ਆਦਮੀ ਨੂੰ ਘਰ ਘਾਟ ਦਾ ਨਹੀਂ ਰਹਿਣ ਦਿੰਦੇ, ਪਰ ਇਹਨਾਂ ਨਾਲੋਂ ਵੀ ਹਾਈ ਪਾਵਰ ਇਕ ਹੋਰ ਚਸਕਾ ਹੈ, ਜਿਹੜਾ ਸ਼ੈਤਾਨ ਦੀ ਆਂਤ ਦੀ ਤਰ੍ਹਾਂ ਵੱਧਦਾ ਹੀ ਜਾ ਰਿਹਾ ਹੈ, ਅਤੇ ਹਰ ਐਰੇ ਗੈਰੇ ਨੱਥੂ ਖੈਰੇ ਨੂੰ ਜੋਕ ਦੀ ਤਰ੍ਹਾਂ ਚਿੰਬੜ ਕੇ ਰਹਿ ਗਿਆ ਹੈ। ਉਹ ਹੈ ਲੀਡਰੀ ਦਾ ਚਸਕਾ। ਇਹ ਚਸਕਾ ਆਪਣੀ ਕਿਸਮ ਦਾ ਨਿਰਾਲਾ ਹੀ ਚਸਕਾ ਹੈ ਜੇ ਇਸ ਦੀਆਂ ਨਰਦਾਂ ਫਿਟ ਪੈ ਜਾਣ ਤਾਂ ਤਖਤ, ਜੇ ਪਾਸਾ ਪਲਟ ਜਾਵੇ ਤਾਂ ਤਖਤਾ! ਜਿਥੇ ਦੂਜੇ ਚਸਕੇ ਆਦਮੀ ਦੀ ਬੁੱਧੀ ਨੂੰ ਭ੍ਰਿਸ਼ਟ ਕਰ ਦਿੰਦੇ ਹਨ ਅਤੇ ਉਸ ਦੀ ਬਾਜ਼ਾਰੀ ਕੀਮਤ ਨੂੰ ਘਟਾ ਦਿੰਦੇ ਹਨ, ਉਥੇ ਲੀਡਰੀ ਦਾ ਚਸਕਾ ਆਦਮੀ ਦੀ ਬੁੱਧੀ ਨੂੰ ਖੰਡੇ ਦੀ ਧਾਰ ਵਰਗੀ ਤਿਖੀ ਕਰ ਦਿੰਦਾ ਹੈ। ਉਹ ਵਾਅਦਾ ਖਿਲਾਫੀ, ਮਕਰ, ਫਰੇਬ, ਖੁਦਗਰਜ਼ੀ ਆਦਿ ਮਾਡਰਨ ਗੁਣਾਂ ਦਾ ਮਾਲਿਕ ਬਣ ਬੈਠਦਾ ਹੈ।

ਸਾਡੇ ਕਸਬੇ ਦੇ ਪੰਡਿਤ ਪਕੌੜੀ ਮੱਲ ਨੂੰ ਲੀਡਰੀ ਦਾ ਚਸਕਾ ਭਰ ਜੁਆਨੀ ਦੀ ਉਮਰ ਵਿਚ ਹੀ ਪੈ ਗਿਆ ਸੀ, ਪਹਿਲਾਂ ਉਨ੍ਹਾਂ ਨੇ ਕਈ ਟਾਪਮੋਸਟ ਏ ਗ੍ਰੇਡ ਨੇਤਾਵਾਂ ਦੀਆਂ ਚਿਲਮਾਂ ਭਰ ਕੇ, ਚਮਚਾਗਿਰੀ ਕਰ ਕੇ ਟ੍ਰੇਨਿੰਗ ਹਾਸਿਲ ਕੀਤੀ। ਫੇਰ ਪੱਠੇ ਤੋਂ ਪਟਾਖਾ ਬਣ ਕੇ ਸਿਆਸਤ ਦੇ ਮੈਦਾਨ ਵਿਚ ਕੁੱਦ ਪਏ। ਸਿਤਾਰੇ ਸਿੱਧੇ ਸਨ। ਦੋ ਵਾਰ ਅਸੈਂਬਲੀ ਦੀ ਚੋਣ ਵਿਚ ਸਫਲ ਰਹੇ! ਪਹਿਲਾਂ ਆਪਣੀ ਗਰੀਬੀ ਹਟਾਈ, ਫੇਰ ਰਿਸ਼ਤੇਦਾਰਾਂ, ਅਤੇ ਮਿਤਰਾਂ ਦੇ ਸੰਕਟ ਕੱਟੇ। ਪੱਕੇ ਗੁਰੂ ਦੇ ਚੇਲੇ ਸਨ। ਸਮੇਂ ਦੇ ਨਾਲ ਚੱਲਣਾ ਆਉਂਦਾ ਸੀ। ਕਲਾਬਾਜ਼ੀਆਂ ਖਾ ਕੇ ਕਈ ਪਾਰਟੀਆਂ ਬਦਲੀਆਂ। ਪਾਰਟੀਆਂ ਦਲ ਬਦਲੂ ਦਾ ਖਿਤਾਬ ਦੇ ਕੇ ਮੈਂਬਰਸ਼ਿਪ ਤੋਂ ਖਾਰਜ ਕਰ ਕੇ ਸਿਆਸੀ ਮੈਦਾਨ ਵਿਚੋਂ ਸ਼ੰਟ ਕਰ ਦਿਤਾ। ਲੀਡਰੀ ਭਾਵੇਂ ਖੁਸ ਗਈ ਸੀ, ਪਰ ਲੀਡਰੀ ਦਾ ਚਸਕਾ ਲਸੂੜੇ ਦੀ ਚੀਪ ਵਾਂਗੂੰ ਚਿੰਬੜਿਆ ਹੀ ਰਿਹਾ।

ਇਕ ਦਿਨ ਮੁਹੱਲੇ ਦੇ ਨੌਜੁਆਨ ਮੁੰਡਿਆ ਨੂੰ ਇਕੱਠਾ ਕਰ ਕੇ ਕਹਿਣ ਲੱਗੇ," ਮੇਰੇ ਅਜ਼ੀਜ਼ੋ! ਲੰਮੇ ਸਮੇ ਤਕ ਇਲਾਕੇ ਦੀ ਜਨਤਾ ਦੀ ਸੇਵਾ ਕਰਦਾ ਰਿਹਾ ਹਾਂ। ਹੁਣ ਆਖਰੀ ਉਮਰ ਵਿਚ ਤੁਹਾਡੀ ਸੇਵਾ ਕਰਕੇ ਜਨਮ ਸਫਲ ਕਰਨਾ ਚਾਹੁੰਦਾ ਹਾਂ। ਮੁੱਹਲੇ ਵਿਚ ਕੋਈ ਬੁਰਾ ਕੰਮ ਨਾ ਹੋਵੇ, ਧੀਆਂ ਭੈਣਾਂ ਵੱਲ ਕੋਈ ਬੁਰੀ ਨਜ਼ਰ ਨਾਲ ਨਾ ਦੇਖੇ। ਮਾੜੀਆਂ ਮੋਟੀਆਂ ਗੱਲਾਂ ਤੇ ਕੋਈ ਲੜਾਈ ਝਗੜਾ ਨਾ ਹੋਵੇ। ਇਸ ਲਈ ਮੈਂ ਚਾਹੁੰਦਾ ਹਾਂ, ਕਿ ਮੁਹੱਲਾ ਸੁਧਾਰ ਕਮੇਟੀ ਬਣਾ ਲਈ ਜਾਵੇ ਤਾਂ ਜੋ ਮੁਹੱਲੇ ਵਿਚ ਕੋਈ ਗਲਤ ਕੰਮ ਨਾ ਹੋਵੇ।" ਨੌਜੁਆਨਾਂ ਨੇ ਸੋਚਿਆ ਚਲੋ ਮੁਫਤ ਵਿਚ ਇਕ ਪਹਿਰੇਦਾਰ ਮਿਲ ਰਿਹਾ ਹੈ, ਕੀ ਮਾੜਾ ਹੈ। ਉਹਨਾਂ ਨੇ ਇਕ ਕਮੇਟੀ ਬਣਾ ਕੇ ਪੰਡਤ ਜੀ ਨੂੰ ਉਸ ਦਾ ਪ੍ਰਧਾਨ ਬਣਾ ਦਿੱਤਾ।

ਮੰਗਲਵਾਰ ਡਰਾਈ ਡੇ ਸੀ, ਰਾਤ ਦੇ ਨੌ ਵਜੇ ਮੁਹੱਲੇ ਦੇ ਦੋ ਮੁੰਡੇ ਇੱਕ ਰਿਕਸ਼ਾ ਵਾਲੇ ਨੂੰ ਫੜ ਕੇ ਪੰਡਿਤ ਜੀ ਦੇ ਪਾਸ ਲੈ ਆਏ, ਅਤੇ ਕਿਹਾ, "ਪ੍ਰਧਾਨ ਜੀ! ਅੱਜ ਡਰਾਈ ਡੇ ਹੈ, ਪਰ ਇਹ ਪਾਮਰ ਸ਼ਰਾਬ ਦੀ ਬੋਤਲ ਲਈ ਫਿਰਦਾ ਹੈ। ਜੇ ਫੜਿਆ ਜਾਂਦਾ ਤਾਂ ਮੁਹਲੇ ਦੀ ਬਦਨਾਮੀ ਹੋਣੀ ਸੀ, ਤੁਹਾਡੀ ਪ੍ਰਧਾਨਗੀ ਨੂੰ ਦਾਗ ਲੱਗ ਜਾਣਾ ਸੀ।" ਪੰਡਿਤ ਜੀ ਦਾ ਲੀਡਰੀ ਮਾਰਕਾ ਖੂਨ ਜੋਸ਼ ਖਾ ਗਿਆ, ਹੁੱਕੇ ਦਾ ਕਸ਼ ਖਿੱਚ ਕੇ ਕੜਕੇ, "ਹਰਾਮਜ਼ਾਦਿਆ ਕੋਈ ਡਰ ਭੈ ਰਹਿ ਹੀ ਨਹੀਂ ਗਿਆ। ਅਸੀਂ ਭੱਠ ਝੋਕਣ ਨੂੰ ਤਾ ਨਹੀਂ ਬੈਠੇ। ਮੁਹਲੇ ਦੇ ਸੁਧਾਰ ਦੀ ਜ਼ਿਮੇਵਾਰੀ ਸਾਡੀ ਹੈ। ਲਿਆ ਫੜਾ ਬੋਤਲ"। ਫੜ ਕੇ ਆਪਣੇ ਮੁੰਡੇ ਨੂੰ ਕਹਿਣ ਲਗੇ। "ਧਰਮ ਚੰਦਾ। ਇਸ ਤੇ ਕਪੜਾ ਚੜ੍ਹਾ ਕੇ ਸੂਈ ਨਾਲ ਸਿਉਂ ਕੇ ਅਲਮਾਰੀ ਵਿਚ ਰੱਖ ਦੇ। ਕੱਲ ਸਵੇਰੇ ਭਰੀ ਪੰਚਾਇਤ ਵਿਚ ਇਸ ਦੁਸ਼ਟ ਦੀ ਮੁਰੰਮਤ ਕਰਾਂਗੇ"। ਦੋਵੇਂ ਨੌਜੁਆਨ, ਖੁਸ਼ ਹੋ ਕੇ ਆਪਣੇ ਆਪਣੇ ਘਰ ਨੂੰ ਚਲੇ ਗਏ। ਡਾਟ ਖਾ ਕੇ ਰਿਕਸ਼ਾ ਵਾਲਾ ਭੀ ਬੈਠਕ ਤੋਂ ਬਾਹਰ ਹੋ ਗਿਆ। ਗਿਆਰਾਂ ਕੁ ਵਜੇ ਪੰਡਿਤ ਜੀ ਨੇ ਆਪਣੇ ਨੌਨਿਹਾਲ ਨੂੰ ਭੇਜ ਕੇ ਰਿਕਸ਼ੇ ਵਾਲੇ ਨੂੰ ਬੁਲਾਇਆ ਤੇ ਕੰਨ ਵਿਚ ਕੋਈ ਗੱਲ ਦੱਸੀ। ਰਿਕਸ਼ੇ ਵਾਲਾ ਬਾਹਰ ਗਿਆ, ਤੇ ਥੋੜ੍ਹੀ ਦੇਰ ਪਿਛੋਂ ਮੱਛੀ ਦੇ ਪਕੌੜਿਆਂ ਵਾਲਾ ਲਿਫਾਫਾ ਲਿਆ ਕੇ ਪੰਡਿਤ ਜੀ ਦੇ ਹਵਾਲੇ ਕਰ ਦਿੱਤਾ। ਦੋਹਾਂ ਨੇ ਮਿਲ ਕੇ ਮੱਛੀ ਦੇ ਪ੍ਰਸਾਦ ਨਾਲ ਸੋਮਰਸ ਦਾ ਸੇਵਨ ਕੀਤਾ, ਦਿਨ ਤਾਂ ਡਰਾਈ ਰਿਹਾ। ਪਰ ਰਾਤ ਚੰਗੀ ਤਰ ਹੋ ਗਈ।

ਦੂਜੇ ਦਿਨ ਮੁਹੱਲਾ-ਸੁਧਾਰ ਕਮੇਟੀ ਦੀ ਮੀਟਿੰਗ ਹੋਈ। ਪੰਡਿਤ ਜੀ ਦੇ ਘਰੋਂ ਬੋਤਲ ਮੰਗਵਾਈ ਗਈ, ਸਭ ਦੇ ਸਾਹਮਣੇ ਉਸ ਦਾ ਕਪੜਾ ਉਤਾਰਿਆ ਗਿਆ। ਹੈਂ ਇਹ ਕੀ ? ਸਭ ਦੀ ਹੈਰਾਨੀ ਦੀ ਕੋਈ ਹਦ ਨਾ ਰਹੀ, ਬੋਤਲ ਵਿਚ ਸ਼ਰਾਬ ਨਹੀਂ ਸਿਰਕਾ ਸੀ। ਰਿਕਸ਼ਾ ਵਾਲੇ ਨੇ ਕਿਹਾ, "ਜੀ ਰਾਤ ਮੈਂ ਡਰ ਦੇ ਮਾਰੇ ਬੋਲ ਨਹੀਂ ਸਕਿਆ। ਅਸਲ ਵਿਚ ਮੈਂ ਇਹ ਸਿਰਕੇ ਦੀ ਬੋਤਲ ਆਚਾਰ ਵਿਚ ਪਾਉਣ ਲਈ ਲੈ ਕੇ ਆਇਆ ਸਾਂ, ਸ਼ਰਾਬ ਤਾਂ ਮੈਂ ਪੀਂਦਾ ਹੀ ਨਹੀਂ,"। ਪੰਡਿਤ ਜੀ ਨੇ ਰਾਤ ਵਾਲੇ ਨੌਜੁਆਨਾਂ ਨੂੰ ਕਿਹਾ, ਨੌਜੁਆਨੋ। ਤੁਹਾਡੀ ਚੈਕਿੰਗ ਦੀ ਤਾਂ ਦਾਦ ਦੇਣੀ ਬਣਦੀ ਹੈ, ਪਰ ਕੇਸ ਸਾਵਧਾਨੀ ਨਾਲ ਫੜਿਆ ਕਰੋ, ਤਾਂ ਜੋ ਕੋਈ ਬੇਕਸੂਰ ਨਾ ਮਾਰਿਆ ਜਾਵੇ।

# ਸ਼ਹੀਦਾਂ ਨਾਲ ਵੀ ਹੋ ਰਿਹਾ ਹੈ ਵਿਤਕਰਾ - ਆਜ਼ਾਦ ਭਾਰਤ ਵਿੱਚ

*—ਬਰਿੰਦਰ ਸਿੰਘ (ਸਟੇਟ ਐਵਾਰਡੀ)*

ਪਿਛਲੇ ਦਿਨੀ ਸ਼ਹੀਦ-ਏ-ਆਜ਼ਮ ਭਗਤ ਸਿੰਘ ਦਾ ਜਨਮ ਦਿਵਸ ਮਨਾਉਂਦਿਆਂ ਅਤੇ ਇਨਾਂ ਸਮਾਗਮਾਂ ਸਬੰਧੀ ਮੀਡਿਆ ਵਿਚ ਖ਼ਬਰਾਂ ਦੇਖ ਇਕ ਵਾਰ ਫਿਰ ਮਨ ਸ਼ਰਧਾ ਨਾਲ ਝੁੱਕ ਗਿਆ ਕਿ ਕਿਸ ਤਰ੍ਹਾਂ ਇਕ ਛੋਟੀ ਜਿਹੀ ਭੋਗੀ ਉਮਰ ਵਿੱਚ ਉਹ ਇਕ ਮਹਾਨ ਇਨਕਲਾਬੀ ਯੋਧਾ, ਚਿੰਤਕ ਅਤੇ ਆਲਾ ਦਰਜੇ ਦਾ ਬੁਧੀਜੀਵੀ ਹੋ ਨਿਬੜਿਆ। ਉਸ ਦਾ ਮਿਸ਼ਨ ਅੰਗਰੇਜ਼ਾਂ ਤੋਂ ਭਾਰਤ ਨੂੰ ਆਜ਼ਾਦ ਕਰਾਉਣਾ ਹੀ ਨਹੀਂ ਬਲਕਿ ਇਕ ਇਹੋ ਜਿਹੇ ਸਮਾਜ ਦੀ ਸਿਰਜਨਾ ਕਰਣਾ ਸੀ ਜਿੱਥਿ ਹਰ ਇਨਸਾਨ ਨੂੰ ਉਸ ਦਾ ਬਣਦਾ ਹੱਕ ਮਿਲਦਾ ਹੋਵੇ ਅਤੇ ਇਸ ਮਿਸ਼ਨ ਦੀ ਪੂਰਤੀ ਲਈ ਉਸ ਅਪਣੀ ਜ਼ਿੰਦਗੀ ਲੇਖੇ ਲਾ ਦਿਤੀ। ਹਾਲੇ ਇਹ ਸ਼ਰਧਾ ਭਿੱਜੇ ਵਿਚਾਰ ਮਨ ਤੇ ਬਹੁਤ ਭਾਰੀ ਹੀ ਸਨ ਕਿ ਅਖਬਾਰਾਂ ਵਿਚ ਛੱਪੀ ਇਕ ਖਬਰ ਨੇ ਦਿਲ ਨੂੰ ਅੰਦਰ ਤੱਕ ਹਿਲਾ ਕੇ ਰੱਖ ਦਿਤਾ। ਇਹ ਖ਼ਬਰ ਕਰਨਾਟਕ ਸਰਕਾਰ ਵਲੋਂ ਸਕੂਲੀ ਵਿਦਿਆਰਥੀਆਂ ਦੀ ਇਤਿਹਾਸ ਦੀ ਕਿਤਾਬ "ਅਜ਼ਾਦੀ ਦੀ ਲੜਾਈ ਭਾਗ-2" ਵਿਚ ਮੌਜੂਦ ਅਜ਼ਾਦੀ ਘੁਲਾਟੀਆਂ ਵਿਚੋਂ ਭਗਤ ਸਿੰਘ ਅਤੇ ਚੰਦਰ ਸ਼ੇਖਰ ਆਜ਼ਾਦ ਦਾ ਨਾਂ ਕੱਢ ਦੇਣ ਬਾਰੇ ਸੀ ਅਤੇ ਇਸ ਦਾ ਕਾਰਨ ਸਕੂਲੀ ਬੱਚਿਆਂ ਦੇ ਪੱਧਰ ਤੇ ਇਨ੍ਹਾਂ ਵਿਵਾਦਗ੍ਰਸਤ ਵਿਅਕਤੀਆਂ ਨੂੰ ਪੇਸ਼ ਨਾ ਕਰਨਾ ਦਸਿਆ ਗਿਆ। ਬਹੁਤ ਭਾਰੀ ਨਮੋਸ਼ੀ ਹੋਈ ਇਹ ਜਾਣ ਕੇ ਕਿ ਆਜ਼ਾਦੀ ਦੇ ਇਹ ਮਤਵਾਲੇ ਜਿਹਨਾ ਨੇ ਭਰ ਜਵਾਨੀ, ਘਰੇਲੂ ਅਤੇ ਸੰਸਾਰਕ ਸੁੱਖਾਂ ਦਾ ਤਿਆਗ ਕਰਕੇ, ਭਾਰਤੀਆਂ ਦੀ ਸੰਪੂਰਨ ਆਜ਼ਾਦੀ ਦੀ ਪ੍ਰਾਪਤੀ ਲਈ ਜੇਲਾਂ ਕੱਟੀਆ, ਤਸੀਹੇ ਝੱਲੇ, ਆਪਣੇ ਪਰਿਵਾਰਿਕ ਮੈਂਬਰਾਂ ਦੇ ਦੁਖਾਂ ਦਾ ਕਾਰਨ ਖ਼ੁੱਦ ਆਪ ਬਣੇ, ਵਰਦੀਆਂ ਗੋਲੀਆਂ ਦਾ ਸਾਹਮਣਾ ਕੀਤਾ ਅਤੇ ਆਪਣੇ ਮਿਸ਼ਨ ਪ੍ਰਤੀ ਵਫ਼ਾਦਾਰੀ ਫਾਂਸੀ ਦਾ ਫੰਦਾ ਚੁੰਮ ਕੇ ਨਿਭਾਈ, ਅੱਜ ਵਿਵਾਦ ਪੂਰਣ ਲਗਣ ਲੱਗੇ ਹਨ। ਵਪਾਰੀ ਬਣ ਭਾਰਤ ਵਿਚ ਪ੍ਰਵੇਸ਼ ਕਰਨ ਵਾਲੇ ਅਤੇ ਆਪਣੀ ਚਲਾਕੀ, ਜ਼ੋਰ ਜਬਰ ਤਾਕਤ ਨਾਲ ਹਾਕਮ ਬਣ, ਸੋਨੇ ਦੀ ਚਿੜੀ ਕਹਾਉਣ ਵਾਲੇ ਦੇਸ਼ ਨੂੰ ਲੁੱਟਣ ਵਾਲੇ ਫਰੰਗੀ ਦੀ ਵਿਰੋਧਤਾ ਕਰਨਾ ਕੀ ਕਿਸੇ ਭਾਰਤੀ ਲਈ ਵਿਵਾਦ ਦਾ ਵਿਸ਼ਾ ਹੋ ਸਕਦਾ ਹੈ । ਜਲਿਆਂਵਾਲਾ ਬਾਗ ਵਿਚ ਨਿਹੱਥਿ ਭਾਰਤੀਆਂ ਨੂੰ ਗੋਲੀਆਂ ਨਾਲ ਭੁੰਨ ਦੇਣ ਵਰਗੇ ਘਿਨਾਉਣੇ ਕਾਂਡ ਕਰਨ ਵਾਲੇ ਜ਼ਾਲਮਾਂ ਵਿਰੁੱਧ ਸਿਰਫ਼ ਆਪਣੇ ਹੱਕਾਂ ਦੀ ਰਾਖੀ ਕਰਨ ਦੇ ਜਜ਼ਬੇ ਤਹਿਤ ਹਥਿਆਰ ਚੁੱਕਣਾ ਕਦੀ ਵੀ ਵਿਵਾਦ ਨਹੀਂ ਹੋ ਸਕਦਾ। ਭਗਤ ਸਿੰਘ ਅਤੇ ਚੰਦਰ ਸ਼ੇਖਰ ਆਜ਼ਾਦ ਉਨ੍ਹਾਂ ਆਜ਼ਾਦੀ ਘੁਲਾਟੀਆਂ ਵਿਚੋਂ ਸਨ ਜਿਨ੍ਹਾਂ ਆਜ਼ਾਦ ਭਾਰਤ ਵਿਚ ਰਾਜ ਸੱਤਾ ਸੰਭਾਲਣ ਅਤੇ ਇਸ ਦਾ ਸੁੱਖ ਮਾਨਣ ਦੀ ਖਾਹਸ਼ ਕਦੀ ਨਹੀਂ ਕੀਤੀ ਬਲਕਿ ਸੰਪੂਰਨ ਆਜ਼ਾਦੀ ਹੀ ਉਨ੍ਹਾਂ ਦੀ ਇੱਕੋ ਇਕ ਖਾਹਸ਼ ਸੀ ਅਤੇ ਇਸ ਦੀ ਪੂਰਤੀ ਲਈ ਉਹ ਕੁਝ ਵੀ ਕਰ ਗੁਜ਼ਰਨ ਲਈ ਪੂਰੀ ਤਰ੍ਹਾਂ ਤਿਆਰ ਸਨ। ਇੰਡੀਅਨ ਨੈਸ਼ਨਲ ਕਾਂਗਰਸ ਦੇ ਵੱਡੇ ਵੱਡੇ ਨੇਤਾਵਾਂ ਵਲੋਂ ਕਲਕੱਤਾ ਕਾਨਫਰੰਸ ਵਿਚ ਸੰਪੂਰਨ ਆਜ਼ਾਦੀ ਦੀ ਮੰਗ ਤੋਂ ਪਿੱਛੇ ਹਟਣਾ ਅੰਗਰੇਜ਼ ਹਕੂਮਤ ਦੇ ਖਿਲਾਫ਼ ਸ਼ੁਰੂ ਕੀਤੀ ਜੰਗ ਵਿਚ ਲੋੜੀਂਦੀਆਂ ਕੁਰਬਾਨੀਆਂ ਦੇਣ ਦੀ ਇੱਛਾ ਸ਼ਕਤੀ ਦੀ ਘਾਟ ਨੂੰ ਅਤੇ ਨੇਤਾਵਾਂ ਦਾ ਜਲਦੀ ਤੋਂ ਜਲਦੀ ਸੱਤਾ ਤੇ ਕਾਬਜ਼ ਹੋਣ ਦੀ ਮਾਨਸਿਕਤਾ ਦਰਸਾਉਂਦਾ ਸੀ ਜੋ ਕਿ ਆਮ ਭਾਰਤੀਆਂ ਦਾ ਮਨੋਬਲ ਡੇਗ ਸਕਦਾ ਸੀ। ਹਮੇਸ਼ਾ ਲਈ ਵਿਦੇਸ਼ੀਆਂ ਦੀ ਅਧੀਨਗੀ ਪ੍ਰਵਾਨ ਕਰਨ ਵਾਲਾ ਇਹ ਇਕ ਅਤਿਅੰਤ ਵਿਵਾਦ ਪੂਰਨ ਫੈਸਲਾ ਸੀ ਅਤੇ ਖ਼ੂਨ ਦੇ ਆਖਰੀ ਕਤਰੇ ਤੱਕ ਜੂਝਣ ਦਾ ਜਜ਼ਬਾ ਰੱਖਣ ਵਾਲੇ ਕ੍ਰਾਂਤੀਕਾਰੀ ਇਸ ਫੈਸਲੇ ਤੋਂ ਅਤਿਅੰਤ ਪ੍ਰੇਸ਼ਾਨ ਸਨ। ਜੰਗ-ਏ-ਆਜ਼ਾਦੀ ਦੀ ਭੱਖ ਚੁੱਕੀ ਲੜਾਈ ਨੂੰ ਪੁੱਠਾ ਗੇੜਾ ਦੇਣ ਵਾਲੇ ਇਸ ਫੈਸਲੇ ਨੂੰ ਹਰ ਹਾਲ ਬਦਲਣ ਲਈ ਅਤੇ ਆਮ ਲੋਕਾਂ ਵਿਚ ਰੋਹ ਅਤੇ ਰੋਸ ਦੀ ਭਾਵਨਾ ਨੂੰ ਹਿਲੂਣਾ ਦੇਣ ਲਈ ਭਗਤ ਸਿੰਘ ਨੂੰ ਆਪਣੀ ਕੁਰਬਾਨੀ ਦੇਣ ਦਾ ਫੈਸਲਾ ਸਾਥੀਆਂ ਦੀ ਵਿਰੋਧਤਾ ਦੇ ਬਾਵਜੂਦ ਲੈਣਾ ਪਿਆ। ਅਸੰਬਲੀ ਵਿਚ ਕੋਈ ਨੁਕਸਾਨ ਨਾ ਕਰਨ ਵਾਲਾ ਨਕਲੀ ਬੰਬ ਸੁੱਟ ਅਤੇ ਇਸ ਹੜਬੜਾਹਟ ਦੇ ਸਮੇਂ ਬਚ ਕੇ ਜਾਣ ਦੇ ਖਿਜਾਏ ਜਾਣ ਬੁੱਝ ਕੇ ਗ੍ਰਿਫਤਾਰੀ ਦੇਣ ਤੋਂ ਬਾਅਦ, ਜੇਲ੍ਹ ਵਿਚ ਕੈਦੀਆਂ ਦੀਆਂ ਹੱਕਾਂ ਦੀ ਰਾਖੀ ਲਈ ਰੱਖਿ ਮਰਨ ਵਰਤ ਨੂੰ ਮੰਗਾਂ ਮੰਨੇ ਜਾਣ ਤੱਕ ੧੧੪ ਦਿਨ ਜਾਰੀ ਰੱਖਣਾ, ਅਦਾਲਤਾਂ ਵਿਚ ਕਰੜੇ ਤੇ ਜ਼ਾਲਮਾਂ ਨੂੰ ਚੁਣੌਤੀ ਭਰਪੂਰ ਬਿਆਨ ਦੇਣਾ, ਪੁਲਿਸ ਦੇ



ਜਬਰ ਦਾ ਸਾਹਮਣਾ ਕਰਨਾ ਤੇ ਪੂਰੇ ਸੰਸਾਰ ਵਿਚ ਇਨ੍ਹਾਂ ਹਾਲਤਾਂ ਦਾ ਵਿਸਤਾਰ ਪੂਰਵਕ ਜ਼ਿਕਰ ਹੋਣਾ ਨੌਜਵਾਨਾਂ ਵਿਚ ਨਵੀਂ ਰੂਹ ਫੂਕ ਗਿਆ। ਅਦਾਲਤ ਵਲੋਂ ਭਗਤ ਸਿੰਘ ਅਤੇ ਦੋ ਹੋਰ ਸਾਥੀਆਂ ਨੂੰ ਫਾਂਸੀ ਦੀ ਸਜ਼ਾ ਸੁਨਾਉਣ ਤੋਂ ਬਾਅਦ, ਭਾਰਤੀ ਨੇਤਾਵਾਂ ਨੇ ਭਾਵੇਂ ਇਸ ਦੀ ਵਿਰੋਧਤਾ ਖੁੱਲ ਕੇ ਨਹੀਂ ਕੀਤੀ ਪਰ ਲੋਕਾਂ ਦਾ ਝੁਕਾਅ ਇਨ੍ਹਾਂ ਕ੍ਰਾਂਤੀਕਾਰੀਆਂ ਵੱਲ ਬਹੁਤ ਵੱਧ ਜਾਣ ਕਰਕੇ ਕਾਂਗਰਸ ਨੂੰ ਇਨ੍ਹਾਂ ਦੇ ਫਾਂਸੀ ਚੜ੍ਹਨ ਤੋਂ ਪਹਿਲਾਂ ਹੀ ਦੋਬਾਰਾ ਸੰਪੂਰਨ ਆਜ਼ਾਦੀ ਦੀ ਮੰਗ ਕਰਨੀ ਪਈ ਅਤੇ ਭਗਤ ਸਿੰਘ ਦੀ ਦੂਰ ਅੰਦੇਸ਼ੀ ਠੀਕ ਸਾਬਤ ਹੋਈ।

ਭਾਵੇਂ ਹਰ ਭਾਰਤੀ ਨਾਗਰਿਕ ਦਾ ਇਹ ਫ਼ਰਜ਼ ਬਣਦਾ ਹੈ ਕਿ ਜੰਗ-ਏ-ਆਜ਼ਾਦੀ ਵਿਚ ਕਿਸੇ ਵੀ ਰੂਪ ਵਿਚ ਆਪਣੀ ਸਮਰੱਥਾ ਅਨੁਸਾਰ ਯੋਗਦਾਨ ਪਾਉਣ ਵਾਲੇ ਹਰ ਵਿਅਕਤੀ ਦਾ ਸਤਿਕਾਰ ਕੀਤਾ ਜਾਵੇ ਪਰ ਨਿਮੋਸ਼ੀ ਦੀ ਗੱਲ ਇਹ ਹੈ ਕਿ ਸਿਆਸੀ ਪਾਰਟੀਆਂ ਵੱਲੋਂ ਸਿਆਸੀ ਲਾਹਾ ਲੈਣ ਲਈ ਸਿਰਫ਼ ਉਨ੍ਹਾਂ ਦੇ ਆਪਣੇ ਕਹੇ ਜਾਣ ਵਾਲੇ ਕੁਝ ਵਿਅਕਤੀਆਂ ਦਾ ਕੱਦ ਬਹੁਤ ਵੱਡਾ ਕਰਕੇ ਪੇਸ਼ ਕੀਤਾ ਜਾ ਰਿਹਾ ਹੈ। ਬੇਸ਼ੱਕ ਉਨ੍ਹਾਂ ਤਸੀਹੇ ਨਹੀਂ ਸੀ ਝੱਲੇ, ਸਰਕਾਰ ਖਿਲਾਫ਼ ਸ਼ੁਰੂ ਕੀਤੇ ਗਏ ਕਈ ਪ੍ਰੋਗਰਾਮ ਸਿਰਫ ਲਾਰਿਆਂ 'ਤੇ ਛੱਡੇ ਸੀ, ਜੇਲ੍ਹ ਵਿਚੋਂ ਰਿਹਾਈ ਲਈ ਲਿਖਤੀ ਰੂਪ ਵਿਚ ਬੇਨਤੀਆਂ ਕੀਤੀਆਂ ਸਨ, ਵੱਡੀਆਂ ਕੁਰਬਾਨੀਆਂ ਤੋਂ ਆਪਣੇ ਆਪ ਨੂੰ ਬਚਾ ਕੇ ਰੱਖਿਆ ਸੀ, ਜ਼ਾਲਮ ਸਰਕਾਰ ਦੇ ਨੁਮਾਇੰਦਿਆਂ ਅਤੇ ਉਨ੍ਹਾਂ ਦੇ ਪਰਿਵਾਰਿਕ ਮੈਂਬਰਾਂ ਨਾਲ ਦੋਸਤੀ ਭਰਪੂਰ ਸੰਬੰਧ ਵੀ ਬਣਾਏ ਸਨ। ਆਜ਼ਾਦੀ ਦੀ ਪ੍ਰਾਪਤੀ ਤੋਂ ਬਾਅਦ ਉਨ੍ਹਾਂ ਆਜ਼ਾਦੀ ਦਾ ਸੁੱਖ ਵੀ ਮਾਣਿਆ ਅਤੇ ਉਨ੍ਹਾਂ ਦੇ ਨਜ਼ਦੀਕੀ ਹੁਣ ਤੱਕ ਇਹ ਸੁੱਖ ਮਾਣ ਰਹੇ ਹਨ। ਇਨ੍ਹਾਂ ਰਾਜਨਿਤਿਕਾਂ ਦੀਆ ਯਾਦਾਂ ਵੱਖ ਵੱਖ ਰੂਪਾਂ ਵਿਚ ਬਹੁਤ ਵੱਡੇ ਪੈਮਾਨੇ 'ਤੇ ਲੋਕਾਂ ਵਿਚ ਪੇਸ਼ ਕੀਤੀਆਂ ਜਾਂਦੀਆਂ ਹਨ ਪਰ ਫਾਂਸੀ 'ਤੇ ਚੜ੍ਹਨ ਵਾਲਿਆਂ, ਕਾਲੇ ਪਾਣੀ ਕੱਟਣ ਵਾਲਿਆਂ ਅਤੇ ਜ਼ੁਲਮ ਦਾ ਸ਼ਿਕਾਰ ਹੋਏ ਲੋਕਾਂ ਦੇ ਨਾਮ ਤੱਕ ਜਾਣਨ ਲਈ ਅੱਜ ਕਾਫੀ ਮਿਹਨਤ ਕਰਨੀ ਪਵੇਗੀ। ਇਥੇ ਹੀ ਬਸ ਨਹੀਂ ਕਾਮਾਗਾਟਾਮਾਰੂ ਜ਼ਹਾਜ ਦੇ ਸ਼ਹੀਦਾਂ ਅਤੇ ਨਾਮਧਾਰੀ ਸ਼ਹੀਦਾਂ ਨੂੰ ਤਾਂ ਭਾਰਤ ਸਰਕਾਰ ਨੇ ਹੁਣ ਤੱਕ ਜੰਗ-ਏ-ਆਜ਼ਾਦੀ ਦੇ ਸ਼ਹੀਦ ਹੀ ਨਹੀਂ ਮੰਨਿਆ, ਸਰਕਾਰੀ ਤੌਰ ਤੇ ਉਨ੍ਹਾਂ ਦੀਆਂ ਯਾਦਾਂ ਮਨਾਉਣਾ ਤਾਂ ਬਹੁਤ ਦੂਰ ਦੀ ਗੱਲ ਹੈ। ਕਾਮਾਗਾਟਾਮਾਰੂ ਦੇ ਮੁਸਾਫਿਰਾਂ ਅੰਗਰੇਜ਼ ਸਰਕਾਰ ਦੀਆਂ ਗੋਲੀਆਂ ਖਾਧੀਆਂ ਅਤੇ ਬਚ ਗਿਆਂ ਵਿਚੋਂ ਕਈ ਵੱਡੇ ਇਨਕਲਾਬੀ ਹੋ ਨਿੱਬੜੇ। ਨਾ ਮਿਲਵਰਤਣ ਲਹਿਰ ਦੇ ਜਨਮ ਦਾਤਾ ਨਾਮਧਾਰੀ ਲਹਿਰ ਦੇ ਮੋਢੀ ਸਤਿਗੁਰੂ ਰਾਮ ਸਿੰਘ ਨੂੰ ਦੇਸ਼ ਨਿਕਾਲਾ ਦਿੱਤਾ ਗਿਆ, ਅੰਮ੍ਰਿਤਸਰ, ਰਾਏਕੋਟ ਅਤੇ ਲੁਧਿਆਣੇ ਵਿਚ ਨਾਮਧਾਰੀਆਂ ਨੇ ਫਾਂਸੀ ਦੇ ਰੱਸੇ ਚੁੰਮੇ ਅਤੇ ਮਲੇਰਕੋਟਲੇ ਵਿਚ ੬੫ ਸਿਰੜੀਆਂ ਨੂੰ ਤੋਪਾਂ ਨਾਲ ਉਡਾਇਆ ਗਿਆ। ਅੰਗਰੇਜ਼ ਸਰਕਾਰ ਤੇ ਇਨ੍ਹਾਂ ਦਾ ਖੌਫ਼ ਕਿੰਨਾ ਜ਼ਿਆਦਾ ਸੀ ਇਸ ਦਾ ਅੰਦਾਜ਼ਾ ਇਸ ਗੱਲ ਤੋਂ ਲਗ ਸਕਦਾ ਹੈ ਕਿ ਅੱਧੀ ਸਦੀ ਤੱਕ ਪੱਕੇ ਤੌਰ 'ਤੇ ਇਨ੍ਹਾਂ ਦੇ ਮੁੱਖ ਸਥਾਨ ਭੈਣੀ ਸਾਹਿਬ ਪੁਲਿਸ ਚੌਕੀ ਬਿਠਾ ਦਿੱਤੀ ਗਈ ਅਤੇ ਆਗੂਆਂ ਨੂੰ ਉਥੇ ਨਜ਼ਰਬੰਦ ਕਰ ਦਿਤਾ ਗਿਆ। ਇਹ ਸਭ ਕੁਝ ਸਹਾਰਦੇ ਹੋਏ ਜਿਨ੍ਹਾਂ ਅੰਗਰੇਜ਼ ਦੀ ਈਨ ਨਾ ਮੰਨੀ ਅਤੇ ਉਸ ਸਮੇਂ ਦੀ ਸਰਕਾਰ ਨੇ ਇਨ੍ਹਾਂ ਨੂੰ ਖ਼ਤਰਨਾਕ ਵਿਰੋਧੀ ਦੱਸਿਆ, ਪਰ ਅੱਜ ਅਸੀਂ ਇਨ੍ਹਾਂ ਸ਼ਹੀਦਾਂ ਨੂੰ ਸ਼ਹੀਦ ਕਹਾਉਣ ਦੇ ਹੱਕ ਤੋਂ ਵਾਂਝਿਆ ਕੀਤਾ ਹੋਇਆ ਹੈ। ਅੱਜ ਦੁਨੀਆ ਦੇ ਸਭ ਤੋਂ ਵੱਡੇ ਲੋਕਤੰਤਰ ਅਖਵਾਉਣ ਵਾਲੇ ਦੇਸ਼ ਵਿਚ ਨਿਸ਼ਕਾਮ ਕੁਰਬਾਨੀਆਂ ਕਰਨ ਵਾਲਿਆਂ ਨਾਲ ਹੋ ਰਹੇ ਵੱਡੇ ਵਿਤਕਰੇ ਅਤੇ ਉਨ੍ਹਾਂ ਦੀ ਵਿਚਾਰਧਾਰਾ ਤੋਂ ਦੂਰ ਹੁੰਦੇ ਜਾ ਰਹੇ ਰਾਜਨਿਤਿਕ ਲੋਕ ਇਸ ਦੇਸ਼ ਨੂੰ ਕਿਸ ਪਾਸੇ ਲਿਜਾ ਰਹੇ ਹਨ ਇਹ ਕਿਸੇ ਤੋਂ ਛੁਪਿਆ ਹੋਇਆ ਰਾਜ਼ ਨਹੀਂ। ਆਜ਼ਾਦ ਦੇਸ਼ ਵਿਚ ਮਰਜੀਵੜਿਆਂ ਦੀ ਹੋ ਰਹੀ ਬੇ-ਕਦਰੀ ਦੇਖ ਮਨ ਭਾਵੁਕ ਹੋ ਉਠਦਾ ਹੈ ਅਤੇ ਕਹਿਣ ਨੂੰ ਦਿਲ ਕਰਦਾ ਹੈ:

ਇਹ ਕਿਸਨੂੰ ਮਿਲੀ ਆਜ਼ਾਦੀ,
ਅੱਜ ਮੌਜਾਂ ਮਾਣੇ ਕੌਣ।
ਇਹ ਕਿਸਦੀ ਹੋਈ ਬੇਕਦਰੀ,
ਜਿਸ ਵਾਰੀ ਕਦੀ ਸੀ ਧੌਣ।
ਜੋ ਕਾਲੇ ਪਾਣੀ ਕੱਟ ਗਏ,
ਯਾਦ ਕਰਦਾ ਉਨ੍ਹਾਂ ਨੂੰ ਕੌਣ।
ਜਦ ਲੋਟੂ ਸਾਰੇ ਹੋ ਗਏ,
ਅਸੀਂ ਕਰੀਏ ਕਿਸਦੀ ਚੋਣ।
ਅੱਜ ਵਿਹਲੜ ਪਲੰਘ ਸੁਆਰਦੇ,
ਫਿਰ ਕਾਮੇ ਭੁੰਜੇ ਸੌਣ।
ਬੇ ਅਕਲੇ ਗੱਡਿ ਲੈ ਗਏ,
ਤਦ ਅਕਲਾਂ ਵਾਲੇ ਰੋਣ।

*490, ਪ੍ਰੀਤ ਨਗਰ ਸੋਢਲ ਰੋਡ, ਜਲੰਧਰ।*

# ਸਤਿਗੁਰੂ ਪ੍ਰਤਾਪ ਸਿੰਘ ਜੀ

(੨)

*—ਸਵਰਨ ਸਿੰਘ ਸਨੇਹੀ*

....ਦੁਆਬੇ ਦੇ ਇਲਾਕੇ ਵਿਚ ਪਿੰਡ ਗੁਜਰਪੁਰਾ ਦੇ ਸਵਾਮੀ ਤਖਤ ਸਿੰਘ ਨੇ ਆਪਣੀਆਂ ਅੱਖਾਂ ਨਾਲ ਦੇਖਿਆ ਸੀ ਕਿ ਅੰਮ੍ਰਿਤਸਰ ਵਿਚ ਉਹ ਬੁੱਚੜਖਾਨਾ ਘੰਟਾ ਘਰ ਦੇ ਚੜ੍ਹਦੇ ਪਾਸੇ ਤੇ ਦਰਬਾਰ ਸਾਹਿਬ ਦੀ ਪਰਕ੍ਰਮਾ ਦੇ ਨਾਲ ਕਰ ਕੇ ਖੋਲ੍ਹਿਆ ਗਿਆ ਸੀ। ਜਾਨਵਰ ਇਥੋਂ ਡੰਗਰਾਂ ਦੀਆਂ ਹੱਡੀਆਂ ਚੁੱਕ ਕੇ ਪਰਕ੍ਰਮਾ ਵਿਚ ਲਿਆ ਸੁਟਦੇ ਸਨ ਜਿਸ ਨਾਲ ਪਰਕ੍ਰਮਾ ਦੀ ਪਵਿਤਰਤਾ ਭੰਗ ਹੁੰਦੀ ਸੀ।

ਸਰਕਾਰ ਵਲੋਂ, ਧਾਰਮਕ ਬਿਰਤੀ ਵਾਲੇ ਲੋਕਾਂ ਦੀ ਆਤਮਾ ਨੂੰ ਪਾਈ ਗਈ ਇਹ ਵੰਗਾਰ ਨਾਮਧਾਰੀਆਂ ਨੇ ਕਬੂਲ ਲਈ ਜਿਨ੍ਹਾਂ ਨੇ ਕਿਸੇ ਵੀ ਕੀਮਤ ਤੇ ਦਰਬਾਰ ਸਾਹਿਬ ਦੀ ਪਵਿਤਰਤਾ ਦੀ ਪੁਨਰਸਥਾਪਨਾ ਦਾ ਦ੍ਰਿੜ੍ਹ ਇਰਾਦਾ ਧਾਰ ਲਿਆ ਸੀ। ਉਨ੍ਹਾਂ ਨੇ ਲਕੜ ਦੀਆਂ ਪੌੜੀਆਂ ਇਕ ਦੂਜੇ ਨਾਲ ਬੰਨ੍ਹ ਕੇ ਪਰਕ੍ਰਮਾ ਦੇ ਅੰਦਰਲੇ ਪਾਸਿਉਂ ਬੁਚੜਖਾਨੇ ਦੀ ਦੀਵਾਰ ਟੱਪਣ ਵਾਸਤੇ ਲਾਈਆਂ ਅਤੇ ਸਵਾਮੀ ਤਖਤ ਸਿੰਘ ਦੇ ਸਤਿਗੁਰੂ ਜੀ ਨੂੰ ਦੱਸਣ ਅਨੁਸਾਰ, ੧੪-੧੫ ਜੂਨ ੧੮੭੧ ਦੀ ਵਿਚਕਾਰਲੀ ਅੱਧੀ ਰਾਤੇ ਬੁਚੜਖਾਨੇ ਵਿਚ ਛਾਲਾਂ ਮਾਰ ਦਿੱਤੀਆਂ।[1]

ਜਿਥੋਂ ਤੱਕ ਸਬੰਧ ਹੈ ਗ੍ਰਿਫਤਾਰੀਆਂ ਦਾ, ਪੁਲਿਸ ਨੂੰ ਤਾਂ ਨਾਮਧਾਰੀਆਂ ਤੇ ਭੋਰਾ ਭਰ ਵੀ ਸ਼ੱਕ ਨਹੀਂ ਸੀ ਜਿਸ ਕਰ ਕੇ ਨਾ ਤਾਂ ਪੁਲਿਸ ਨੇ ਉਨ੍ਹਾਂ ਨੂੰ ਫੜਨ ਵੱਲ ਕੋਈ ਕਦਮ ਪੁੱਟਿਆ ਸੀ ਤੇ ਨਾ ਹੀ ਸਿੰਘ ਪੁਲਿਸ ਦੇ ਹੱਥ ਆਏ ਸਨ। ਪਿੱਛੋਂ ਜਾ ਕੇ ਆਪਣੇ ਸਤਿਗੁਰੂ ਰਾਮ ਸਿੰਘ ਦੇ ਹੁਕਮਾਂ 'ਤੇ ਫੁੱਲ੍ਹ ਚਾੜ੍ਹਦਿਆਂ ਉਨ੍ਹਾਂ ਨੇ ਸੈਸ਼ਨ ਦੀ ਅਦਾਲਤ ਵਿਚ ਅੰਮ੍ਰਿਤਸਰ ਉਸ ਸਮੇਂ ਆਤਮ ਸਮਰਪਣ ਕੀਤਾ ਸੀ ਜਿਸ ਸਮੇਂ ਸੈਸ਼ਨ ਵੱਲੋਂ ਪਹਿਲਾਂ ਫੜੇ ਗਏ ਬਾਰਾਂ ਬੇਦੋਸ਼ਿਆਂ ਨੂੰ ਕਾਤਲ ਗਰਦਾਨ ਕੇ ਮੌਤ ਦੀ ਸਜ਼ਾ ਸੁਣਾ ਦਿਤੀ ਗਈ ਸੀ।[2] ਪੁਲਿਸ ਨੇ ਤਾਂ ਘੜੀ ਮੁੜੀ ਬਿਆਨ ਬਦਲ ਕੇ ਜਾਪਦਾ ਹੈ ਨਿਆਪਾਲਿਕਾ ਦੇ ਵੀ ਅੱਖੀਂ ਘੱਟਾ ਪਾਇਆ ਸੀ।

ਗੁਲਾਬ ਸਿੰਘ ਵਾਅਦਾ ਮੁਆਫ਼ ਵੱਲੋਂ ਸਿੰਘਾਂ ਨੂੰ ਫੜਾਏ ਜਾਣ ਦੀ ਕਹਾਣੀ ਦੀ ਕਲਈ ਤਾਂ ਅੰਮ੍ਰਿਤਸਰ ਦੇ ਕਰਨਲ ਟੇਲਰ ਨੇ ਹੀ ਖੋਲ੍ਹ ਦਿੱਤੀ ਸੀ ਜਿਸ ਨੇ ਲਿਖਿਆ ਕਿ "ਰਾਇਕੋਟ ਵਾਲੇ ਮੁਕੱਦਮੇ ਦੀ ਮਿਸਲ ਮੰਗਵਾਈ ਗਈ ਤੇ ਉਸ ਦੀ ਘੋਖ ਕੀਤੀ ਗਈ ਪਰ ਉਸ ਵਿਚ ਗੁਲਾਬ ਸਿੰਘ ਦੇ ਤਥਾ ਕਥਿਤ ਬਿਆਨ ਦਾ ਕੋਈ ਪਤਰਾ ਨਹੀਂ ਮਿਲਿਆ ਜਿਹੜਾ ਉਹਨੇ ਅੰਮ੍ਰਿਤਸਰ ਦੇ ਕਾਤਲਾਂ ਸਬੰਧੀ ਰਾਇਕੋਟ ਦੇ ਮੁਕੱਦਮੇ ਸਮੇਂ ਦਿੱਤਾ ਹੋਵੇ।"[3] ਇਕ ਹੋਰ ਨਿਆਇਕ ਅਧਿਕਾਰੀ ਅਨੁਸਾਰ, 'ਅਪਰਾਧੀਆਂ ਦੀ ਭਾਲ ਦੇ ਜਤਨਾਂ ਵਿਚ ਪੁਲਿਸ ਆਪਣੀ ਪਰਬੀਨਤਾ ਗੁਆ ਬੈਠੀ। ਅੰਤ , ਬੰਦਿਆਂ ਦਾ ਇਕ ਵੱਡਾ ਦਸਤਾ ਅਦਾਲਤੀ ਮੁਕੱਦਮੇ ਲਈ ੯ ਅਗਸਤ ਨੂੰ ਮੇਰੇ ਅਗੇ ਪੇਸ਼ ਕੀਤਾ ਗਿਆ। ਪੁਲਿਸ ਵੱਲੋਂ ਇਹ ਇਕਬਾਲ ਕੀਤੇ ਜਾਣ 'ਤੇ ਕਿ ਉਹ ਭੰਬਲ ਭੂਸੇ ਪਈ ਰਹੀ ਹੈ, ਉਸ ਨੂੰ ਮੁਕੱਦਮਾ ਵਾਪਸ ਲੈਣ ਦੀ ਆਗਿਆ ਦਿੱਤੀ ਗਈ। ਸਾਰੇ ਦੋਸ਼ੀ ਰਿਹਾ ਕਰ ਦਿੱਤੇ ਗਏ ਤੇ ਹੁਣ ਮੈਨੂੰ ਇਹ ਯਾਦ ਨਹੀਂ ਕਿ ਅਸਲ ਦੋਸ਼ੀ ਕਦੇ ਫੜੇ ਵੀ ਗਏ ਸਨ?'"[4] ਅਸਲ ਵਿਚ ਪਹਿਲੇ ਫੜੇ ਬੇਦੋਸ਼ੇ ਪੇਸ਼ ਹੀ ਤਦ ਕੀਤੇ ਗਏ ਸਨ ਜਦ ਸਿੰਘ ਆਤਮ ਸਮਰਪਣ ਕਰ ਚੁੱਕੇ ਸਨ।

ਪਿੱਛੋਂ ਜਾ ਕੇ ਸਵਾਮੀ ਤਖ਼ਤ ਸਿੰਘ ਹੋਰੀਂ ਭੈਣੀ ਸਾਹਿਬ ਰਹਿੰਦੇ ਰਹੇ ਤੇ ਸਾਰੇ ਅਗਿਆਤ ਤੱਥ ਜਾਂ ਭੇਦ ਸਤਿਗੁਰੂ ਪ੍ਰਤਾਪ ਸਿੰਘ ਜਾ ਨੂੰ ਦੱਸਦੇ ਰਹੇ। ਹੋਰ ਸਮਕਾਲੀ ਲੇਖਕ ਵੀ ਸਵਾਮੀ ਤਖ਼ਤ ਸਿੰਘ ਹੋਰਾਂ ਵੱਲੋਂ ਦਿੱਤੀ ਇਸ ਜਾਣਕਾਰੀ ਦੀ ਪੁਸ਼ਟੀ ਕਰਦੇ ਹਨ।

ਗਿਆਨੀ ਗਿਆਨ ਸਿੰਘ ਨੇ ਵੀ ਇਸ ਤਰ੍ਹਾਂ ਲਿਖਿਆ ਹੈ :

ਹਿੰਮਤਿ ਕਮਰ ਬਾਂਧਿ ਨਾਮਧਾਰੀ ਸਿੰਘੋਂ ਤਬਿ,
ਬੁਚੜ ਬਿਦਾਰੇ ਹਤਯਾਰੇ ਬਹੁ ਠੌਰ ਪੈ।
ਸੁਧਾਸਰ ਆਦਿ ਠੌਰ ਔਰ ਹਿੰਦੂ ਨਾਮੀ ਗ੍ਰਾਮੀ,
ਅੰਗ੍ਰੇਜ਼ੋਂ ਗਹਿ ਕੈ ਦੁਖਯਾਰੇ ਕੀਨੇ ਗੌਰ ਪੈ।
ਦੈਨ ਲਾਗੇ ਫਾਂਸੀ ਜਬਿ ਆਇ ਖੁਦ ਕੂਕੇ ਤਬਿ,
ਕਾਤਲ ਸਬੂਤ ਆਪ ਥੀਏ ਸਭਿ ਤੌਰ ਪੈ।
ਖੁਸ਼ੀ ਹੋਇ ਦਏ ਸੀਸ ਗਏ ਈਸ ਲੋਕ ਮਾਂਹਿ,
ਕੋਟਲੇ ਮਲੇਰ ਫੇਰ ਯਯੋ ਸਾਕਾ ਔਰ ਪੈ।[1]

(ਪੰਥ ਪ੍ਰਕਾਸ਼, ਉਤ੍ਰਾਰਧ, ਬਿ: ੫੮)

ਪੰਡਤ ਭਾਨੂੰ ਦਤ ਇਸ ਤੋਂ ਵੀ ਇਕ ਕਦਮ ਅੱਗੇ ਜਾਂਦਾ ਹੈ।[5]

ਜਿਹੜੇ ਨਾਮਧਾਰੀ ਕਈ ਮੰਤਵਾਂ ਨਾਲ ਰੂਸ ਜਾਂਦੇ ਆਉਂਦੇ ਸਨ ਉਹ ਵੀ ਅਕਸਰ ਸਤਿਗੁਰੂ ਪ੍ਰਤਾਪ ਸਿੰਘ ਜੀ

1. ਸਤਿਗੁਰੂ ਜੀ ਦਾ ਰਿਕਾਰਡ ਭਾਸ਼ਣ
2. ਗਿ. ਗਿਆਨ ਸਿੰਘ, ਪੰਥ ਪ੍ਰਕਾਸ਼ ਉਤ੍ਰਾਰਧ, ਬਿ. ੫੮ (ਅ) ਭਾਨੂੰ ਦੱਤ ਸ਼ਰਮਾ ਗੁਰੂ ਸਿੰਘ ਇਤਿਹਾਸ, ਪੰਨਾ—੩੧੬
3. ਮੈਮੋਰੈਂਡਮ, ਆਰ. ਜੀ ਟੇਲਰ
4. ਜੀ. ਆਰ. ਐਲਸਮਈ, ਬਰਟੀਵਾਈਵ ਯੀਅਰ ਇਨ ਪੰਜਾਬ, 158

ਨੂੰ ਮਿਲਦੇ ਗਿਲਦੇ ਤੇ ਆਪਣੀ ਕਾਰਗੁਜ਼ਾਰੀ ਦਸਦੇ ਰਹਿੰਦੇ ਸਨ। ਸਰਕਾਰ ਦੀਆਂ ਲਿਖਤਾਂ ਵਿਚ ਸੂਬਾ ਗੁਰਚਰਨ ਸਿੰਘ ਵਿਰਕ ਨੂੰ ਨਾਮਧਾਰੀਆਂ ਤੇ ਰੂਸ ਵਿਚਕਾਰ ਏਲਚੀ ਰੂਪ ਵਿਚ ਕਾਰਜ ਕਰਨ ਵਾਲਾ ਪ੍ਰਸਿੱਧ ਵਿਅਕਤੀ ਦੱਸਿਆ ਗਿਆ ਹੈ। ਨਾਮਧਾਰੀਆਂ ਵਿਚ ਇਹ ਵਿਸ਼ਵਾਸ ਬਹੁਤ ਪ੍ਰਬਲ ਰੂਪ ਵਿਚ ਰਿਹਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਰੰਗੂਨ ਤੋਂ ਲੋਪ ਹੋ ਜਾਣ ਪਿਛੋਂ ਰੂਸ ਵਿਚ ਆ ਗਏ ਸਨ। ਇਹ ਫੋਕਾ ਵਿਸ਼ਵਾਸ ਹੀ ਨਹੀਂ ਸਗੋਂ ਜਿਨ੍ਹਾਂ ਸੱਜਣਾਂ ਨੇ ਉਨ੍ਹਾਂ ਦੇ ਦਰਸ਼ਨ ਰੂਸ ਵਿਚ ਕੀਤੇ ਸਨ ਉਨ੍ਹਾਂ ਆ ਕੇ ਅਜਿਹੇ ਬਿਆਨ ਅਖ਼ਬਾਰਾਂ ਵਿਚ ਛਪਵਾਏ ਵੀ ਸਨ ਜਿਨ੍ਹਾਂ ਦਾ ਸਰਕਾਰ ਵੱਲੋਂ ਕੋਈ ਖੰਡਨ ਨਹੀਂ ਸੀ ਕੀਤਾ ਗਿਆ ਤੇ ਜਿਨ੍ਹਾਂ ਦੇ ਹਵਾਲੇ ਸਤਿਗੁਰੂ ਜੀ ਦੇ ਭਾਸ਼ਣਾਂ ਵਿਚ ਆਉਂਦੇ ਹਨ। ਲੋਪੋਕੇ ਜ਼ਿਲ੍ਹਾ ਅੰਮ੍ਰਿਤਸਰ ਵਾਲੇ ਸੰਤਾ ਸਿੰਘ ਨੇ ਰੂਸ ਦਾ ਕਾਫੀ ਸਾਰਾ ਇਲਾਕਾ ਇਸੇ ਭਾਲ ਵਿਚ ਗਾਹ ਮਾਰਿਆ ਸੀ। ਬਾਠਾਂਵਾਲੀਆ ਬਾਬਾ ਗੰਡਾ ਸਿੰਘ ਵੀ ਇਸੇ ਮੰਤਵ ਨਾਲ ਰੂਸ ਗਿਆ ਸੀ। ਇਹ ਸਾਰੇ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮਿਲ ਕੇ ਆਪਣੀ ਸਫਲਤਾ ਜਾਂ ਅਸਫਲਤਾ ਆਦਿ ਬਾਰੇ ਦੱਸਦੇ ਰਹਿੰਦੇ ਸਨ।[1]

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜਾਣਕਾਰੀ ਦਾ ਉਪ-ਸ੍ਰੋਤ ਕਾਫੀ ਭਰੋਸੇਯੋਗ ਸੀ। ਬਹੁਤੀਆਂ ਹਾਲਤਾਂ ਵਿਚ ਇਹ ਆਪ ਜੀ ਦੀ ਜਨਮਦਾਤੀ ਮਾਤਾ ਜੀਵਨ ਕੌਰ ਜੀ ਹੀ ਹੁੰਦੇ ਸਨ। ਭੈਣੀ ਸਾਹਿਬ ਦੇ ਗੁਰਦੁਆਰੇ ਪੁੱਜਣ ਵਾਲੇ ਹਰ ਯਾਤਰੀ ਦੀ ਆਉ-ਭਗਤ ਦੀ ਜ਼ਿੰਮੇਵਾਰੀ ਆਮ ਕਰ ਕੇ ਆਪ ਦੇ ਸਿਰ ਹੁੰਦੀ ਸੀ ਜਿਸ ਕਰ ਕੇ ਹਰ ਯਾਤਰੂ ਆਪ ਦੇ ਸੰਪਰਕ ਵਿਚ ਆਉਂਦਾ ਤੇ ਇਸੇ ਕਰ ਕੇ ਆਪ ਕੋਲ ਹਰ ਤਰ੍ਹਾਂ ਦੀ ਜਾਣਕਾਰੀ ਆਉਂਦੀ ਤੇ ਇਕੱਠੀ ਹੁੰਦੀ ਰਹਿੰਦੀ। ਮਾਈ ਇੰਦ ਕੌਰ ਹੰਢਿਆਏ ਵਾਲੀ ਤੇ ਦਿੜ੍ਹ ਪੁਰੇ ਵਾਲੀ ਮਾਈ ਖੇਮ ਕੌਰ, ਜਿਨ੍ਹਾਂ ਨੇ ਭੈਣੀ ਸਾਹਿਬ ਤੋਂ ਸਿੰਘਾਂ ਦੇ ਸ਼ਹੀਦੀ ਜਥੇ ਦੇ ਤੁਰਨ ਸਮੇਂ ਤੋਂ ਲੈ ਕੇ ਮਲੇਰ ਕੋਟਲੇ ਦੇ ਪਰੇਡ ਮੈਦਾਨ ਤੱਕ ਜਥੇ ਨਾਲ ਪੂਰਾ ਸਾਥ ਨਿਭਾਇਆ ਸੀ, ਨੂੰ ਲੁਧਿਆਣਾ ਦੇ ਡਿਪਟੀ ਕਮਿਸ਼ਨਰ ਕਾਵਨ ਨੇ ਪਟਿਆਲਾ ਦੇ ਅਧਿਕਾਰੀਆਂ ਦੇ ਹਵਾਲੇ ਕਰ ਦਿੱਤਾ ਸੀ। ਪਟਿਆਲੀਆਂ ਨੇ ਪਿੱਛੋਂ ਜਾ ਕੇ ਇਨ੍ਹਾਂ ਨੂੰ ਰਿਹਾ ਕਰ ਦਿੱਤਾ ਸੀ। ਇਹ ਕਦੇ ਭੈਣੀ ਸਾਹਿਬ ਆ ਕੇ ਮਾਤਾ ਜੀ ਕੋਲ ਠਹਿਰਦੀਆਂ ਰਹਿੰਦੀਆਂ ਸਨ। ਉਹ ਮਾਤਾ ਜੀ ਨੂੰ ਵਿਸਥਾਰ ਸਹਿਤ ਦਸਦੀਆਂ ਰਹਿੰਦੀਆਂ ਸਨ ਕਿ ਜਥੇ ਦੇ ਭੈਣੀ ਸਾਹਿਬ ਤੋਂ ਤੁਰਨ ਪਿੱਛੋਂ ਹਰ ਪੜਾਉ ਤੇ ਕੀ ਕੀ ਤੇ ਕਿਵੇਂ ਕਿਵੇਂ ਹੁੰਦਾ ਰਿਹਾ।

ਇਨ੍ਹਾਂ ਬਾਗੀ ਮਾਈਆਂ ਦੇ ਦਸਣ ਅਨੁਸਾਰ, ਤੋਪਾਂ ਨਾਲ ਸਿੰਘਾਂ ਨੂੰ ਸ਼ਹੀਦ ਕੀਤੇ ਜਾਣ ਸਮੇਂ ਕਾਵਨ ਦੀ ਮੇਮ ਵੀ ਮਲੇਰ ਕੋਟਲੇ ਦੇ ਪਰੇਡ ਮੈਦਾਨ ਵਿਚ ਮੌਜੂਦ ਸੀ। ਇਹ ਇਹੋ ਮੇਮ ਹੀ ਸੀ ਜਿਸ ਨੇ ਬਾਲਕ ਬਿਸ਼ਨ ਸਿੰਘ ਦੀ ਮਾਸੂਮੀਅਤ 'ਤੇ ਰਹਿਮ ਕਰ ਕੇ ਕਾਵਨ ਅੱਗੇ ਉਸ ਦੀ ਰਿਹਾਈ ਦਾ ਵਾਸਤਾ ਪਾਇਆ ਸੀ ਤੇ ਜਿਸ ਦੇ ਉੱਤਰ ਵਿਚ ਕਾਵਨ ਨੇ ਬਿਸ਼ਨ ਸਿੰਘ ਅੱਗੇ ਨਾਮਧਾਰੀਪੁਣਾ ਛੱਡ ਦੇਣ ਦੀ ਸ਼ਰਤ ਰੱਖੀ ਸੀ। ਇਸ ਗੱਲੋਂ ਹੀ ਬਿਸ਼ਨ ਸਿੰਘ ਨੇ ਕਾਵਨ ਨੂੰ ਦਾੜ੍ਹੀਉਂ ਫੜ ਕੇ ਹੇਠਾਂ ਪਟਕਾਇਆ ਸੀ। ਬਿਸ਼ਨ ਸਿੰਘ ਨੇ ਕਾਵਨ ਦੀ ਦਾੜ੍ਹੀ ਅਜਿਹੀ ਕੱਸ ਕੇ ਖਿੱਚੀ ਸੀ ਕਿ ਉਸ ਦੀ ਜਾਨ ਨੂੰ ਬਣ ਗਈਆਂ ਸਨ। ਇਸ ਘਟਨਾ ਦਾ ਜ਼ਿਕਰ ਤਾਂ ਕਾਵਨ ਨੇ ਆਪਣੀ ੧੭ ਜਨਵਰੀ ੧੮੭੨ ਦੀ ਰਿਪੋਰਟ ਵਿਚ ਵੀ ਕੀਤਾ ਹੈ ਪਰ ਫਰਕ ਇਹ ਪਾਇਆ ਹੈ ਕਿ ਇਕ ਤਾਂ ਸ਼ਰਮ ਦੇ ਮਾਰੇ ਨੇ ਬਿਸ਼ਨ ਸਿੰਘ ਨੂੰ ਬਹੁਤ ਸ਼ਕਤੀਸ਼ਾਲੀ ਵਿਅਕਤੀ ਦੱਸਿਆ ਹੈ ਜਿਸ ਕੋਲੋਂ ਉਸ ਨੂੰ 'ਆਪਾ ਬਚਾਉਣਾ ਮੁਹਾਲ ਹੋ ਗਿਆ ਸੀ'[2] ਦੂਜਾ ਝੂਠ ਉਸ ਦਾ ਇਹ ਸੀ ਕਿ ਬਿਸ਼ਨ ਸਿੰਘ ਕਾਵਨ ਨੂੰ ਛੱਡ ਕੇ ਸੁਰੱਖਿਆ ਗਾਰਦ ਦੇ ਸਿਪਾਹੀਆਂ ਨੂੰ ਜਾ ਪਿਆ ਜਿਸ ਕਰ ਕੇ ਉਨ੍ਹਾਂ ਨੇ ਉਸ ਦਾ ਸਿਰ ਕਤਲ ਕਰ ਦਿੱਤਾ। ਅਸਲ ਵਿਚ ਕਾਵਨ ਦੀ ਦਾੜ੍ਹੀ ਛੁਡਵਾਉਣ ਲਈ ਬਿਸ਼ਨ ਸਿੰਘ ਦੇ ਹੱਥ ਵੱਢੇ ਗਏ ਦੱਸੇ ਜਾਂਦੇ ਹਨ।

ਇਹ ਤੱਥ ਵੀ ਇਨ੍ਹਾਂ ਦੋਵਾਂ ਮਾਈਆਂ ਨੇ ਹੀ ਪ੍ਰਗਟ ਕੀਤੇ ਸਨ ਕਿ ਤੋਪਾਂ ਚੱਲਣ ਸਮੇਂ ਹਰ ਸਿੱਖ ਇਕ ਦੂਜੇ ਤੋਂ ਅੱਗੇ ਜਾ ਕੇ ਸ਼ਹੀਦੀ ਪਾਉਣ ਲਈ ਕਾਹਲਾ ਪੈਂਦਾ ਸੀ। ਇਸ ਸਾਕੇ ਦੇ ਚਸ਼ਮਦੀਦ ਗਵਾਹ ਗਿਆਨੀ ਗਿਆਨ ਸਿੰਘ ਨੇ ਵੀ ਇਸ ਤੱਥ ਦੀ ਪੁਸ਼ਟੀ ਕਰਦਿਆਂ ਲਿਖਿਆ ਹੈ :

ਉਨ ਸਿੰਘਨ ਕਾ ਹਾਲ ਤੌ ਲਿਖਿਓ ਕਿਤਾਬਨ ਮਾਹਿ।
ਹਮ ਨਿਜ ਨੈਨਨ ਜੋ ਪਿਖਿਓ, ਸੋ ਅਬ ਸਾਚ ਸੁਨਾਹਿ।
ਸੰਮਤ ਉਨੀ ਸੌ ਅਠਾਈ। ਕੂਕੇ ਸਿੰਘ ਮਿਲੇ ਤਬ ਆਈ...
ਜਬ ਸਿੰਘ ਸਾਠਕ ਪਕੜੇ ਗਏ। ਫੜੇ ਮਲੇਰ ਕੋਟਲੇ ਅਏ।
ਉਨ ਹਿਤ ਹੁਕਮ ਅੰਗ੍ਰੇਜ਼ੀ ਆਯੋ।
ਇਨ ਕੋ ਤੋਪਨ ਸੰਗ ਉਡਾਯੋ।
ਜਬ ਇਹ ਹੁਕਮ ਉਨੈ ਸੁਨ ਪਾਯੋ।
ਖੁਸ਼ੀ ਭਏ ਅਤਿ ਹੀਯ ਹੁਲਸਾਯੋ।
ਮੁਖ ਪਰ ਲਾਲੀ ਚੜ੍ਹੀ ਬਧੇਰੇ।
ਗਾਵਤ ਗੁਰ ਕੇ ਸ਼ਬਦ ਉਚੇਰੇ।
ਦੀਵੇ ਪਰ ਜਿਉਂ ਆਇ ਪਤੰਗੇ।

1. ਸਤਿਗੁਰੂ ਜੀ ਦਾ ਰਿਕਾਰਡ ਭਾਸ਼ਣ
2. ਕਾਵਨ ਕਤਲ ਗਾਹ ਤੋਂ ਵਾਪਸੀ ਤੇ ਲਿਖੀ ਰਿਪੋਰਟ , 17-1-1872

ਤਯੋ ਤੋਪਨ ਦਿਸ ਜਾਇ ਨਿਸੰਗੇ।
ਉਡੇ ਖੁਸ਼ੀ ਹਵੈ-ਹਵੈ ਕਰ ਸਾਰੇ।
ਜਰਾ ਨ ਕੀਨੇ ਪਰਾਨ ਪਯਾਰੇ।
ਇਹ ਹਮ ਨੇ ਖੁਦ ਨੈਨ ਨਿਹਾਰੇ।
ਦੇਖਤ ਥੇ ਜੋ ਲੋਕ ਅਪਾਰੇ।
ਰਹੇ ਹੈਰਾਨ ਤਿਨੇ ਪਿਖ ਸਾਰੇ...[1]

ਆਪਣੇ ਕੋਲ ਇੱਕਤਰ ਹੋਈ ਸਾਰੀ ਜਾਣਕਾਰੀ ਮਾਤਾ ਜੀ ਨੇ ਅੱਗੋਂ ਸਤਿਗੁਰੂ ਜੀ ਨਾਲ ਸਾਂਝੀ ਕੀਤੀ। ਜਿਸ ਦੀ ਸਤਿਗੁਰੂ ਜੀ ਨੇ ਆਪਣੇ ਉਪਦੇਸ਼ਾਂ ਵਿਚ ਖੁੱਲ੍ਹ ਕੇ ਵਰਤੋਂ ਕੀਤੀ।

ਆਪ ਦੀ ਇਤਿਹਾਸਕ ਜਾਣਕਾਰੀ ਦਾ ਤੀਜਾ ਸ੍ਰੋਤ ਸੀ ਹਥ ਲਿਖਤ ਤੇ ਪ੍ਰਕਾਸ਼ਿਤ ਪੁਸਤਕਾਂ। ਨਾਮਧਾਰੀ ਪੰਥ ਕੋਲ ਇਕ ਬੜਾ ਵੱਡਾ ਗ੍ਰੰਥ ਲਿਖਤ ਰੂਪ ਵਿਚ ਹੈ, ਭਾਈ ਸੰਤੋਖ ਸਿੰਘ ਬਾਹੋਵਾਲ ਲਿਖਤ ਸਤਿਗੁਰੂ ਬਿਲਾਸ ਜਿਸ ਦਾ ਸੰਕੇਤਕ ਵਰਨਣ ਪਿੱਛੇ ਆ ਚੁੱਕਾ ਹੈ। ਇਸ ਵਿਚ ਨਾਮਧਾਰੀ ਪੰਥ ਨਾਲ ਸਬੰਧਿਤ ਬਹੁਤ ਮਹੱਤਵਪੂਰਨ, ਭਰੋਸੇਯੋਗ ਤੇ ਵਿਸਤਰਿਤ ਜਾਣਕਾਰੀ ਸਮੋਈ ਹੋਈ ਹੈ ਕਿਉਂਕਿ ਇਹ ਗ੍ਰੰਥ ਕਰਤਾ ਨੇ ਭੈਣੀ ਸਾਹਿਬ ਰਹਿ ਕੇ ਬਹੁਤ ਕੁਝ ਅੱਖੀਂ ਦੇਖਿਆ ਤੇ ਸੁਣਿਆ ਵੀ ਇਸ ਵਿਚ ਦਰਜ ਕੀਤਾ ਹੈ। ਨਾਮਧਾਰੀ ਪੰਥ ਬਾਰੇ ਇਸ ਤਰ੍ਹਾਂ ਦੀ ਜਾਣਕਾਰੀ ਦਾ ਇਕੋ ਇਕ ਸ੍ਰੋਤ ਇਹ ਗ੍ਰੰਥ ਹੈ ਜਿਸ ਵਿਚ ਇਤਿਹਾਸਕ ਘਟਨਾਵਾਂ ਦੀ ਬਹੁਤ ਸਹੀ ਜਾਣਕਾਰੀ ਦਰਜ ਹੈ। ਇਸ ਗ੍ਰੰਥ ਦਾ ਆਪ ਨੇ ਕਈ ਵਾਰ ਅਧਿਐਨ ਕੀਤਾ ਹੋਇਗਾ ਕਿਉਂਕਿ ਇਸ ਵਿਚਲੀ ਸਮਗਰੀ ਦੇ ਹਵਾਲੇ ਆਪ ਦੇ ਭਾਸ਼ਣਾਂ ਵਿਚ ਅਕਸਰ ਮਿਲਦੇ ਹਨ।

ਇਸ ਵਰਗ ਦਾ ਇਕ ਉਪਵਰਗ ਹੈ ਗੈਰ ਨਾਮਧਾਰੀ ਲੇਖਕਾਂ ਇਤਿਹਾਸਕਾਰਾਂ ਦੁਆਰਾ ਲਿਖੀਆਂ ਗਈਆਂ ਪੁਸਤਕਾਂ। ਇਸ ਦੇ ਅੱਗੋਂ ਫਿਰ ਦੋ ਹਿੱਸੇ ਕੀਤੇ ਜਾ ਸਕਦੇ ਹਨ। ਇਕ ਭਾਗ ਵਿਚ ਉਹ ਪੁਸਤਕਾਂ ਜਾਂ ਲਿਖਤਾਂ ਆ ਜਾਣਗੀਆਂ ਜਿਹੜੀਆਂ ਬਰਤਾਨਵੀ ਸਮਕਾਲੀ ਅਫ਼ਸਰਾਂ ਜਾਂ ਲੋਕਾਂ ਨੇ ਲਿਖੀਆਂ ਤੇ ਦੂਜੇ ਵਿਚ ਉਹ ਜਿਹੜੀਆਂ ਭਾਰਤੀ ਕਲਮਾਂ ਦੀ ਉਪਜ ਹਨ। ਇਨ੍ਹਾਂ ਵਿਚੋਂ ਬਹੁਤੀਆਂ ਦਾ ਭਾਵੇਂ ਆਮ ਜਨਤਾ ਵਿਚ ਇੰਨਾ ਪ੍ਰਚਾਰ ਉਸ ਸਮੇਂ ਨਹੀਂ ਸੀ, ਕਿਉਂਕਿ ਇਨ੍ਹਾਂ ਦਾ ਜ਼ਿਕਰ ਸਤਿਗੁਰੂ ਜੀ ਦੇ ਭਾਸ਼ਣਾਂ ਵਿਚ ਕਿਤੇ ਨਹੀਂ ਮਿਲਦਾ, ਫਿਰ ਵੀ ਇਹ ਬਹੁਤ ਜਾਣਕਾਰੀ ਭਰਪੂਰ ਵੀ ਹਨ ਤੇ ਦਿਲਚਸਪ ਵੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਪਹਿਲੇ ਨਾਮਧਾਰੀ ਮੁਖੀ ਸਨ ਜਿਨ੍ਹਾਂ ਦੇ ਕਾਰਜਕਾਲ ਦੌਰਾਨ ਇੰਨੀਆਂ ਮੁਸ਼ਕਿਲਾਂ ਹੋਣ ਦੇ ਬਾਵਜੂਦ ਤੇ ਜਿਨ੍ਹਾਂ ਦੀ ਛਤਰ ਛਾਇਆ ਤੇ ਸਰਪ੍ਰਸਤੀ ਹੇਠ ਨਾਮਧਾਰੀ ਇਤਿਹਾਸ ਦੀਆਂ ਪੁਸਤਕਾਂ ਰਚੀਆਂ ਜਾ ਰਚਵਾਈਆਂ ਗਈਆਂ। ਕਿਸੇ ਵੀ ਕੌਮ ਦੀ ਇਤਿਹਾਸਕਾਰੀ ਬਾਰੇ ਜਿਹੜੀ ਟੂਕ ਸਰਦਾਰ ਕਰਮ ਸਿੰਘ ਹਿਸਟੋਰਅਨ ਦੀ ਪਹਿਲਾਂ ਦਿੱਤੀ ਜਾ ਚੁੱਕੀ ਹੈ ਸਤਿਗੁਰੂ ਜੀ ਵੀ ਉਸ ਗੱਲ ਨੂੰ ਸਮਝਦੇ ਸਨ। ਪੰਥ ਪ੍ਰਕਾਸ਼ ਦੇ ਆਦਿ ਵਿਚ ਹੀ ਗਿਆਨੀ ਗਿਆਨ ਸਿੰਘ ਨੇ ਇਸ ਗ੍ਰੰਥ ਰਚਨਾ ਦੀ ਲੋੜ ਦਾ ਵਰਨਣ ਕਰਦਿਆਂ ਸਪੱਸ਼ਟ ਕੀਤਾ ਹੈ ਕਿ ਕਿਵੇਂ ਮਰੇ ਵੱਲੋਂ ਦੀਵਾਨ ਬੂਟੇ ਸ਼ਾਹ ਨੂੰ ਸਿੱਖਾਂ ਦਾ ਇਤਿਹਾਸ ਲਿਖੇ ਜਾਣ ਦੇ ਹੁਕਮ ਦਾ ਰਤਨ ਸਿੰਘ ਭੰਗੂ ਨੇ ਵਿਰੋਧ ਕੀਤਾ ਸੀ। ਰਤਨ ਸਿੰਘ ਭੰਗੂ ਵੱਲੋਂ ਦਿੱਤੀਆਂ ਗਈਆਂ ਸਾਰੀਆਂ ਦਲੀਲਾਂ ਨਾਮਧਾਰੀ ਇਤਿਹਾਸਕਾਰੀ ਤੇ ਇੰਨ ਬਿੰਨ ਢੁਕਦੀਆਂ ਸਨ।[2] ਸਤਿਗੁਰੂ ਜੀ ਦੀ ਸੋਚ ਭੰਗੂ ਦੀਆਂ ਲੀਹਾਂ 'ਤੇ ਹੀ ਗਈ ਜਾਪਦੀ ਹੈ।

ਨਾਮਧਾਰੀ ਇਤਿਹਾਸ ਨਾਮਧਾਰੀਆਂ ਵੱਲੋਂ ਹੀ ਲਿਖੇ ਜਾਣ ਦੀ ਲੋੜ ਸ਼ਾਇਦ ਸਭ ਤੋਂ ਵੱਧ ਇਸ ਕਰ ਕੇ ਮਹਿਸੂਸ ਕੀਤੀ ਗਈ ਸੀ ਕਿ ਗੈਰ ਨਾਮਧਾਰੀ ਜਾਂ ਨਾਮਧਾਰੀਆਂ ਦੇ ਵਿਰੋਧੀਆਂ ਵੱਲੋਂ ਇਨ੍ਹਾਂ ਬਾਰੇ ਅਰਧ-ਸੱਚ ਦੇ ਆਧਾਰ 'ਤੇ ਬਹੁਤ ਭਰਮ ਭੁਲੇਖੇ ਵੀ ਪਾਏ ਗਏ ਸਨ ਤੇ ਤੱਥਾਂ ਨੂੰ ਤੋੜ ਮੋੜ ਕੇ ਇਤਿਹਾਸ ਵੀ ਭ੍ਰਿਸ਼ਟ ਕੀਤਾ ਜਾ ਰਿਹਾ ਸੀ। ਬਲਦੀ 'ਤੇ ਤੇਲ ਦਾ ਕੰਮ, ਜਾਪਦਾ ਹੈ, ੧੯੪੪ ਈ. ਵਿਚ ਲਾਹੌਰ ਤੋਂ ਪ੍ਰਕਾਸ਼ਿਤ ਸਰਦਾਰ ਗੰਡਾ ਸਿੰਘ ਦੀ ਪੁਸਤਕ 'ਕੂਕਿਆਂ ਦੀ ਵਿਥਿਆ' ਨੇ ਕੀਤਾ ਜਿਸ ਵਿਚ ਡਾਕਟਰ ਹੋਰਾਂ ਆਪਣੀ ਕਲਮ ਦੇ ਜੌਹਰਾਂ ਦਾ ਪ੍ਰਯੋਗ ਉਨਾ ਨਾਮਧਾਰੀ ਪੰਥ ਦੇ ਸਹੀ ਇਤਿਹਾਸ ਨੂੰ ਜਨਤਾ ਸਾਹਮਣੇ ਰੱਖਣ ਲਈ ਨਹੀਂ ਕੀਤਾ ਜਿੰਨਾ ਇਨ੍ਹਾਂ ਦੇ ਸੁਤੰਤਰਤਾ ਸੰਘਰਸ਼ ਨੂੰ ਛੁਟਿਆਉਣ ਜਾਂ ਨਿੰਦਣ ਲਈ।

ਡਾਕਟਰ ਸਾਹਿਬ ਦਾ ਨਾਂਅ ਲਏ ਬਗੈਰ ਹੀ ਨਾਮਧਾਰੀ ਇਤਿਹਾਸ ਦੇ ਲੇਖਕ ਦੇ ਅੰਕਿਤ ਇਹ ਸ਼ਬਦ ਕਿ 'ਇਨ੍ਹਾਂ (ਲੇਖਕ ਤੋਂ ਪਹਿਲੇ ਲੇਖਕਾਂ ਨੇ ) ਨਾਮਧਾਰੀ ਇਤਿਹਾਸ ਨੂੰ ਸੰਨ ੧੯੭੨ ਤੱਕ ਲਿਖ ਕੇ ਖਤਮ ਕਰ ਦਿੱਤਾ ਹੈ। ਇਨ੍ਹਾਂ ਵਿਚੋਂ ਇਕ ਵਿਦਵਾਨ ਲੇਖਕ ਸੱਜਣ ਨੇ, ਅਧੂਰੀਆਂ ਸਰਕਾਰੀ ਰਿਪੋਰਟਾਂ ਨੂੰ, ਅਣਗਹਿਲੀ ਨਾਲ ਪੜ੍ਹ ਕੇ, ਬਿਨਾਂ ਵੀਚਾਰੇ ਅਤੇ ਟਾਕਰਾ ਕੀਤੇ, ਵਾਕਿਆਤ ਦੀਆਂ ਤਾਰੀਖ਼ਾਂ ਵਿਚ

1. ਗਿ : ਗਿਆਨ ਸਿੰਘ, ਪ੍ਰਕਾਸ਼ ਪਟਿਆਲਾ, ਪੰਨਾ— 518
2. ਗਿ. ਗਿਆਨ ਸਿੰਘ, ਪੰਥ ਪ੍ਰਕਾਸ਼ ਉਤ੍ਰਾਰਧ

ਇਕ ਇਕ ਸਾਲ ਦਾ ਫਰਕ ਪਾ ਦਿੱਤਾ ਹੈ। ਇਸ ਤਰ੍ਹਾਂ ਵਾਕਿਆਤ ਲਿਖਣ ਵਿਚ ਵੀ ਸਖਤ ਟਪਲੇ ਖਾਧੇ ਹਨ ਅਤੇ ਜ਼ਾਤੀ ਈਰਖਾ ਦਿਖਾਈ ਹੈ। ਦੂਜੀ ਯਾ ਤੀਜੀ ਛਾਪ ਵਿਚ ਭੀ ਭੁਲੇਖਿਆਂ ਅਤੇ ਗਲਤੀਆਂ ਨੂੰ ਠੀਕ ਕਰਨ ਦੀ ਖੇਚਲ ਨਹੀਂ ਕੀਤੀ।' ਅਸਲ ਵਿਚ ਡਾਕਟਰ ਗੰਡਾ ਸਿੰਘ ਸਬੰਧੀ ਹੀ ਹਨ।[1]

ਨਾਮਧਾਰੀਆਂ ਨੂੰ ਤਾਂ ਬਰਤਾਨਵੀ ਸਰਕਾਰ ਜਰਾਇਮ ਪੇਸ਼ਾ ਕੌਮ ਸਮਝਦੀ ਰਹੀ। ਇਸੇ ਕਰ ਕੇ ਨਾਮਧਾਰੀਆਂ ਦੀ ਆਪਣੇ ਬਾਰੇ ਸਰਕਾਰੀ ਰਿਕਾਰਡ ਤੱਕ ਪਹੁੰਚ ਵੀ ਅਸੰਭਵ ਸੀ। "ਅੰਗਰੇਜ਼ੀ ਹਕੂਮਤ ਦੇ ਭਾਰਤ ਵਿਚ ਹੁੰਦਿਆਂ ਸਹੀ ਸਹੀ ਨਾਮਧਾਰੀ ਇਤਿਹਾਸ ਲਿਖਣਾ ਵਿਦੇਸ਼ੀ ਹਕੂਮਤ ਦੀ ਬੇਇਨਸਾਫੀ ਅਤੇ ਜ਼ੁਲਮ ਦੀ ਨੰਗੀ ਤਸਵੀਰ ਖਿੱਚ ਕੇ ਜਨਤਾ ਦੇ ਪੇਸ਼ ਕਰਨ ਸਮਾਨ ਸੀ ਜਿਸ ਨੂੰ ਅੰਗਰੇਜ਼ ਹਾਕਮ ਕਦੀ ਭੀ ਨਹੀਂ ਸਹਾਰ ਸਕਦੇ ਸਨ। ਸਰਕਾਰੀ ਦਫ਼ਤਰਾਂ ਵਿਚ ਲੋੜੀਂਦਾ ਇਤਿਹਾਸਕ ਮਸਾਲਾ ਮੌਜੂਦ ਸੀ ਪਰ ਕਿਸੇ ਭੀ ਇਤਿਹਾਸਕਾਰ ਨੇ ਇਸ ਨੂੰ ਦੇਖਣ, ਪੜਚੋਲਣ ਅਤੇ ਸੱਚ ਲਿਖਣ ਦੀ ਖੇਚਲ ਦਾ ਹੀਆ ਨਾ ਕੀਤਾ।"[2]

ਨਾਮਧਾਰੀਆਂ ਨੂੰ ਤਾਂ ਬਰਤਾਨਵੀਂ ਜਰਾਇਮ ਪੇਸ਼ਾ ਕੌਮ ਸਮਝਦੀ ਰਹੀ। ਇਸੇ ਕਰ ਕੇ ਨਾਮਧਾਰੀਆਂ ਦੀ ਆਪਣੇ ਬਾਰੇ ਸਰਕਾਰੀ ਰਿਕਾਰਡ ਤਕ ਪਹੁੰਚ ਦੀ ਸਮਸਿਆ ਦਾ ਮੁਢਲਾ ਹੱਲ ਸਰਦਾਰ ਕਰਤਾਰ ਸਿੰਘ ਹੋਰਾਂ, ਜਿਨ੍ਹਾਂ ਨੂੰ ਡਾਕ ਵਿਭਾਗ ਵਿਚ ਸੇਵਾ ਤੇ ਤਾਇਨਾਤ ਹੋਣ ਕਾਰਨ ਸ਼ਾਇਦ 'ਬਾਬੂ' ਵਜੋਂ ਵਧੇਰੇ ਜਾਣਿਆ ਜਾਂਦਾ ਰਿਹਾ ਹੈ, ਨੇ ਗੈਰ ਨਾਮਧਾਰੀ ਪਹਿਰਾਵੇ ਵਿਚ ਤੇ ਕੇਂਦਰੀ ਸਰਕਾਰੀ ਕਰਮਚਾਰੀ ਹੋਣ ਦਾ ਲਾਭ ਲੈ ਕੇ, ਸੰਤ ਨਿਧਾਨ ਸਿੰਘ 'ਆਲਿਮ' ਲਈ ਸਰਕਾਰੀ ਰਿਕਾਰਡ ਵਿਚੋਂ ਕੁਛ ਦਸਤਾਵੇਜਾਂ ਨਕਲ ਕਰ ਲਿਆਉਣ ਦਾ ਉਦਮ ਕੀਤਾ। ਇਹ ਕੰਮ ਕਰਨ ਵਾਲੇ ਦੂਜੇ ਵਿਅਕਤੀ ਸਨ ਸਰਦਾਰ ਤੇਜਾ ਸਿੰਘ ਸਰਸਾ ਜੋ ਪਿਛੋਂ ਜਾ ਕੇ ਐਮ.ਐਲ. ਸੀ. ਵੀ ਬਣੇ ਤੇ ਜਿਹੜੇ ਕੇਂਦਰੀ ਸਰਕਾਰ ਦੇ ਕਸਟਮ ਵਿਭਾਗ ਵਿਚ ਸੇਵਾ ਤੇ ਤਾਇਨਾਤ ਹੋਣ ਕਾਰਨ ਇਸ ਕੰਮ ਵਿਚ ਸਫਲ ਹੋਏ। ਦੋਹਾਂ ਵਿਚੋਂ ਪਹਿਲ ਕਿਸ ਦੇ ਹਿਸੇ ਆਈ ? ਇਹ ਹੁਣ ਕਹਿ ਸਕਣਾ ਅਸੰਭਵ ਹੈ ਕਿਉਂਕਿ ਦੋਵੇਂ ਸਾਥੋਂ ਢੇਰ ਚਿਰ ਪਹਿਲਾਂ ਦੇ ਵਿਦਾ ਹੋ ਚੁਕੇ ਹਨ।

'ਆਲਿਮ' ਜੀ ਦੇ ਜ਼ਿਮੇ ਨਾਮਧਾਰੀ ਇਤਿਹਾਸ ਲਿਖਣ ਦੀ ਸੇਵਾ ਸਤਿਗੁਰੂ ਜੀ ਵੱਲੋਂ ਲਾਈ ਗਈ ਸੀ। ਕਿਆਸ ਹੈ ਕਿ ਇਹ 'ਜੁਗ ਪਲਟਾਊ ਸਤਿਗੁਰੂ' ਦੀ ਗੱਲ ਹੈ ਕਿਉਂਕਿ 'ਆਲਿਮ' ਜੀ ਦੀ ਇਤਿਹਾਸ ਸਬੰਧੀ ਪੁਸਤਕ ਇਹੋ ਹੈ ਤੇ ਇਸੇ ਵਿਚ ਹੀ ਸਰਕਾਰੀ ਦਸਤਾਵੇਜ਼ਾਂ ਦਾ ਸੀਮਿਤ ਜਿਹਾ ਪ੍ਰਯੋਗ ਕੀਤਾ ਮਿਲਦਾ ਹੈ। ਇਸੇ ਤਰ੍ਹਾਂ ਆਲਿਮ ਜੀ ਦੇ ਹਾਣੀ ਤੇ ਸਾਥੀ ਸੰਤ ਇੰਦਰ ਸਿੰਘ 'ਚਕ੍ਰਵਰਤੀ' ਨੂੰ ਸਤਿਗੁਰੂ ਬਾਲਕ ਸਿੰਘ ਜੀ ਦਾ ਜੀਵਨ ਲਿਖਣ ਦਾ ਕੰਮ ਸੌਂਪਿਆ ਗਿਆ ਜਿਸ ਨੂੰ ਲੇਖਕ ਨੇ ਨਾਮਧਾਰੀ ਇਤਿਹਾਸ ਹਿੱਸਾ ਪਹਿਲਾ ਦੇ ਨਾਂ ਹੇਠ ਪ੍ਰਕਾਸ਼ਿਤ ਕਰਵਾਇਆ। ਸਤਿਗੁਰੂ ਬਾਲਕ ਸਿੰਘ ਜੀ ਦੇ ਜੀਵਨ ਬਾਰੇ ਇਸ ਤੋਂ ਵਧੀਆ ਪੁਸਤਕ ਅੱਜ ਤੱਕ ਦੇਖਣ ਵਿਚ ਨਹੀਂ ਆਈ। ਕਿਉਂ ਕਿ ਇਸ ਲੇਖਕ ਨੇ ਪਿਸ਼ਾਵਰ ਤੇ ਅਟਕ ਦਾ ਇਲਾਕਾ ਆਪ ਗਾਹ ਕੇ ਸਮਗਰੀ ਇਕੱਤਰ ਕਰਨ ਦੀ ਜਿਹੜੀ ਲਗਨ ਨਾਲ ਮਿਹਨਤ ਕੀਤੀ ਸੀ ਹੁਣ ਨਾ ਤਾਂ ਉਹ ਲਗਨ ਹੀ ਰਹਿ ਗਈ ਹੈ ਤੇ ਨਾ ਹੀ ਉਹ ਸ੍ਰੋਤ।[3]

"ਤੀਜੇ ਮੈਂ ਆਪ ਵੀ ਹਜ਼ਰੋ ਸਾਹਿਬ, ਕੈਮਲਪੁਰ, ਸਰਵਾਲਾ ਆਦਿ ਗ੍ਰਾਮਾਂ ਵਿਖੇ ਫਿਰ ਕੇ ਤਸਦੀਕ ਕੀਤੀ ਏ ਨਾਲ ਹੀ ਸਤਿਗੁਰੂ ਜੀ ਦੇ ਪ੍ਰਗਟ ਹੋਣ ਦਾ ਸੰਮਤ ੧੮੫੬ ਬਿ. ਜੋ ਗਯਾਨੀ ਜੀ ਨੇ ਪੰਥ ਪ੍ਰਕਾਸ਼ ਵਿਚ ਦਿੱਤਾ ਹੈ, ਸਹੀ ਨਹੀਂ ਕਿਉਂਕਿ ਜਦੋਂ ਮੈਂ ਇਤਿਹਾਸਕ ਖੋਜ ਲਈ ਸੰਮਤ ੧੯੮੮ ਵਿਚ, ਕੈਮਲਪੁਰ, ਹਜ਼ਰੋ ਸਾਹਿਬ, ਸ੍ਰਵਾਲਾ, ਛੋਈ ਆਦ ਨਗਰਾਂ ਵਿਚ ਗਿਆ ਸਾਂ ਤਾਂ ਮੈਨੂੰ ਇਕ ਹਸਤ ਲਿਖਤ ਪੁਸਤਕ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਜੀਵਨ ਸਬੰਧੀ ਪ੍ਰਾਪਤ ਹੋਈ ਜਿਸ ਵਿਚ ਸਤਿਗੁਰੂ ਜੀ ਦਾ ਅਵਤਾਰ ਸੰਮਤ ੧੮੪੧ ਬਿਕ੍ਰਮੀ ਸਰਵਾਲੇ ਵਿਖੇ ਹੋਇਆ ਲਿਖਿਆ ਹੈ ਜੋ ਦੂਜੇ ਲੇਖਕਾਂ ਨਾਲੋਂ ਵਧੇਰੇ ਪ੍ਰਮਾਣਿਕ ਤੇ ਸਹੀ ਹੈ।[4]

*(ਚਲਦਾ)*

ਸਭ ਤੋਂ ਖਤਰਨਾਕ ਹੁੰਦਾ ਹੈ
ਮੁਰਦਾ ਸ਼ਾਂਤੀ ਨਾਲ ਭਰ ਜਾਣਾ
ਨਾ ਹੋਣਾ ਤੜਪ ਦਾ,
ਸਭ ਸਹਿਣ ਕਰ ਜਾਣਾ
ਘਰਾਂ ਤੋਂ ਨਿਕਲਣਾ ਕੰਮ 'ਤੇ
ਤੇ ਕੰਮ ਤੋਂ ਘਰ ਜਾਣਾ
ਸਭ ਤੋਂ ਖ਼ਤਰਨਾਕ ਹੁੰਦਾ ਹੈ
ਸਾਡੇ ਸੁਪਨਿਆਂ ਦਾ ਮਰ ਜਾਣਾ
—*ਪਾਸ਼*

1. ਨਾਹਰ ਸਿੰਘ, ਨਾਮਧਾਰੀ ਇਤਿਹਾਸ, ਪੰਨਾ —8
2. ਨਾਹਰ ਸਿੰਘ, ਨਾਮਧਾਰੀ ਇਤਿਹਾਸ, ਪੰਨਾ- 5
3. ਇੰਦਰ ਸਿੰਘ ਚਕ੍ਰਵਰਤੀ, ਨਾਮਧਾਰੀ ਇਤਿਹਾਸ, ਹਿੱਸਾ ਪਹਿਲਾ
4. ਓਹੀ

# ਮੁੱਢੋਂ ਬਾਗ਼ੀਆਂ ਨਾਲ ਪਿਆਰ ਮੇਰਾ

—ਤੇਜਵੰਤ ਮਾਨ (ਡਾ:)

ਬਾਗ਼ੀ ਹਾਂ ਬਾਗ਼ੀਪਨ ਤੋਂ ਖ਼ੌਫ਼ ਨਾਹੀਂ,
ਮੁੱਢੋਂ ਬਾਗ਼ੀਆਂ ਨਾਲ ਪਿਆਰ ਮੇਰਾ।
ਕੌਮ ਪੂਜਕਾ ਨੂੰ ਕਿਉਂ ਤੂੰ ਕਹੇਂ ਬਾਗ਼ੀ,
ਹਾਜ਼ਰ ਜਿਨ੍ਹਾਂ ਲਈ ਸੀਸ ਸੌ ਵਾਰ ਮੇਰਾ।
ਜਿਨ੍ਹਾਂ ਸੇਵਕਾਂ ਨੂੰ ਸਾੜੇਂ ਜੇਲ੍ਹ ਖਾਨੀਂ ,
ਸਦਕੇ ਉਨ੍ਹਾਂ ਤੋਂ ਸਭ ਪਰਿਵਾਰ ਮੇਰਾ।
ਜਿਨ੍ਹਾਂ ਦੇਸ਼ ਭਗਤਾਂ ਨੂੰ ਤੂੰ ਦਏਂ ਫਾਹੇ,
ਰਾਜ ਦਿਆਂ ਜੇ ਹੋਇ ਅਖਤਿਆਰ ਮੇਰਾ।
ਮੁਲਕ ਲਈ ਮੁਲਕੀ ਸੇਵਕਾਂ ਲਈ,
ਖ਼ੂਨ ਰਿਹਾ ਹਰਦਮ ਜੋਸ਼ ਮਾਰ ਮੇਰਾ।
ਜਿਚਰ ਜਾਨ ਵਿਚ ਜਾਨ ਈਮਾਨ ਦੀ ਸਹੁੰ
ਚਸਕਾ ਛੁਟਦਾ ਨਹੀਂ ਸਰਕਾਰ ਮੇਰਾ।

ਅਮਰੀਕਾ ਦੀ ਧਰਤੀ 'ਤੇ ਸਾਨਫਰਾਂਸਿਸਕੋ ਵਿਖੇ ਆਰੰਭ ਹੋਈ ਗਦਰ ਲਹਿਰ ਵਿਚ ਬਹੁਤ ਸਾਰੇ ਅਜਿਹੇ ਸੂਰਮੇ ਹੋਏ ਜਿਨ੍ਹਾਂ ਨੇ ਨਾ ਕੇਵਲ ਫਰੰਗੀਆਂ ਤੋਂ ਭਾਰਤ ਆਜ਼ਾਦ ਕਰਾਉਣ ਲਈ ਆਪ ਤਸੀਹੇ ਝੱਲੇ, ਕੁਰਬਾਨੀਆਂ ਕੀਤੀਆਂ ਸਗੋਂ ਆਪਣੀਆਂ ਕਲਮਾਂ ਰਾਹੀਂ ਗੀਤ, ਬੈਂਤ, ਰੁਬਾਈ, ਸੀਹਰਫ਼ੀ, ਕਾਫ਼ੀ ਅਤੇ ਛੰਤ ਬੱਧ ਲੰਮੀਆਂ ਨਜ਼ਮਾਂ ਲਿਖ ਕੇ ਲੋਕ ਜਗਾਵਾ ਦਿੱਤਾ। ਹਿੰਦੁਸਤਾਨ ਦੀ ਆਜ਼ਾਦੀ ਦੇ ਚਸਕੇ ਵਿਚ ਰਸਿਆ ਦੇਸ਼ ਭਗਤ ਗਦਰੀ ਕਵੀ ਮੁਨਸ਼ਾ ਸਿੰਘ ਦੁਖੀ (ਕਵੀਸ਼ਰ) ਅਜਿਹੀ ਹੀ ਵਿਹਰਮੀ ਪੰਜਾਬੀ ਕਾਵਿ-ਰਚਨਾ (Rebellious Punjabi Poetry) ਦਾ ਇਕ ਚਮਕਦਾ ਸਿਤਾਰਾ ਹੈ। ਦੁਖੀ ਜੀ ਨੇ ਨਾ ਕੇਵਲ ਗ਼ਦਰੀ ਕਾਰਵਾਈਆਂ ਵਿਚ ਹਿੰਦੁਸਤਾਨ ਆ ਕੇ ਆਪ ਹਿੱਸਾ ਲਿਆ ਸਗੋਂ ਆਪਣੀ ਕਵਿਤਾ ਰਾਹੀਂ ਪੰਜਾਬੀਆਂ, ਬੰਗਾਲੀਆਂ ਨੂੰ ਅੰਗਰੇਜ਼ ਹਕੂਮਤ ਖਿਲਾਫ਼ ਇਕ ਹਥਿਆਰਬੰਦ ਇਨਕਲਾਬ ਕਰਨ ਲਈ ਸੁਨੇਹਾ ਦਿੱਤਾ। ਦੁਖੀ ਜੀ ਨੇ ਹਿੰਦੁਸਤਾਨ ਵਿਚ ਇਕ ਬਰਾਬਰੀ ਦੇ ਸਮਾਜ ਦੀ ਸਿਰਜਨਾ ਦਾ ਸੁਪਨਾ ਲਿਆ। ਉਹ ਨਿਰੰਜਨ ਸਿੰਘ (ਹਿੰਦਸੇਵਕ) ਹਰਨਾਮ ਸਿੰਘ ਟੁੰਡੀਲਾਟ (ਪੰਜਾਬੀ ਸਿੰਘ) ਨਿਧਾਨ ਸਿੰਘ ਮਹੇਸ਼ਰੀ (ਨਾਸਤਕ) ਸੌਦਾਗਰ ਸਿੰਘ (ਭਿਖਾਰੀ), ਹਰੀ ਸਿੰਘ ਉਸਮਾਨ (ਫਕੀਰ) ਲਾਹੌਰੀ ਰਾਮ ਉਰਫ਼ ਜਗਤ ਸਿੰਘ (ਪ੍ਰਦੇਸੀ) ਭਗਵਾਨ ਸਿੰਘ (ਪ੍ਰੀਤਮ): ਸੰਤਾ ਸਿੰਘ (ਨਿਧੱੜਕ), ਭਾਗ ਸਿੰਘ (ਇਕਬਾਲ) ਕਰਤਾਰ ਸਿੰਗ ਸਰਾਭਾ (ਬਾਗ਼ੀ), ਹਜ਼ਾਰਾ ਸਿੰਘ (ਹਮਦਮ) ਕਰਮ ਸਿੰਘ (ਭੜਥੂ ਪ੍ਰੈੱਸ), ਗੁਰਦੇਵ ਸਿੰਘ ਢਿੱਲੋਂ (ਯਕਦਮ) ਬੰਤਾ ਸਿੰਘ (ਸੇਵਕ) ਆਦਿ ਗਦਰੀਆਂ ਜੋ ਆਪਣੀਆਂ ਅਮਲੀ ਅਤੇ ਕਲਮੀ ਸਰਗਰਮੀਆਂ ਵਿਚ ਪੇਸ਼ ਪੇਸ਼ ਸਨ ਦੀ ਢਾਣੀ ਦੇ ਸਿਰਕੱਢ ਕਵੀ ਸਨ।

ਮੁਨਸ਼ਾ ਸਿੰਘ ਜੀ ਨੇ ਪਹਿਲੀ ਜੁਲਾਈ ੧੯੮੦ ਈ. ਵਿਚ ਪਿੰਡ ਜੰਡਿਆਲਾ ਮੰਝਕੀ (ਜਲੰਧਰ) ਵਿਖੇ ਪਿਤਾ ਸ: ਨਿਹਾਲ ਸਿੰਘ ਦੇ ਘਰ ਮਾਤਾ ਮਹਿਤਾਬ ਕੌਰ ਜੀ ਦੀ ਕੁੱਖੋਂ ਜਨਮ ਲਿਆ। ਜਨਵਰੀ ੧੯੧੦ ਈ. ਵਿਚ ਸਾਨਫਰਾਂਸਿਸਕੋ ਪਹੁੰਚੇ। ਉਥੇ 'ਗ਼ਦਰ' ਹਫਤਾਵਾਰ ਅਖ਼ਬਾਰ ਨਾਲ ਜੁੜ ਕੇ ਬਹੁਤ ਸਾਰੀ ਰਚਨਾ ਕੀਤੀ। ਫੇਰ ਦੇਸ਼ ਵਿਚ ਗ਼ਦਰ ਕਰਨ ਲਈ ੧੯੧੪ ਈ. ਵਿਚ ਕਲਕੱਤਾ ਪਹੁੰਚ ਕੇ ਗੁਪਤ ਕਾਰਵਾਈਆਂ ਅਰੰਭੀਆਂ। ਕਾਮਾਗਾਟਾਮਾਰੂ ਦੇ ਸਾਥੀਆਂ ਦੇ ਸਵਾਗਤ ਲਈ ਤਿਆਰੀ ਕੀਤੀ। ਪਰ ਇਕ ਜਨਵਰੀ ੧੯੧੫ ਨੂੰ ਗ੍ਰਿਫ਼ਤਾਰ ਕਰ ਲਿਆ। ਮੁਲਤਾਨ ਦੀ ਸੈਂਟਰਲ ਜੇਲ੍ਹ 'ਚ ਬੰਦ ਕਰ ਦਿੱਤਾ। ਉਮਰ ਕੈਦ ਦੀ ਸਜ਼ਾ ਹੋਈ। ੧੯੨੦ ਈ. ਵਿਚ ਆਮ ਮੁਆਫ਼ੀ ਅਧੀਨ ਰਿਹਾਅ ਹੋਣ ਤੋਂ ਬਾਅਦ ਆਪ ਫੇਰ ਭਗੌੜੇ ਹੋ ਗਏ ਅਤੇ ਕਲਕੱਤੇ ਪਹੁੰਚ ਗਏ। ੧੯੨੦ ਈ. ਤੋਂ ੧੯੩੦ ਈ. ਤੱਕ ਆਪ ਨੇ ਕਲਕੱਤੇ ਤੋਂ ਕਵੀ ਕੁਟੀਆ ਨਾਂ ਦੀ ਸੰਸਥਾ ਬਣਾ ਕੇ 'ਕਵੀ' ਮਾਸਕ ਪੱਤਰ ਸੰਪਾਦਤ ਕੀਤਾ। ਇਸ ਪੱਤਰ ਵਿਚਲੀਆਂ ਰਚਨਾਵਾਂ ਦੀ ਸੁਰ ਵੀ ਵਿਹਰਮੀ ਹੀ ਰਹੀ ਨਤੀਜਾ ੧੯੩੦ ਈ. ਵਿਚ ਆਪ ਨੂੰ ਕਲਕੱਤੇ ਤੋਂ ਫਿਰ ਮਫ਼ਰੂਰ ਹੋਣਾ ਪਿਆ। ੧੯੩੪ ਈ. ਵਿਚ ਆਪ ਨੇ ਮੀਆਂ ਚੁੰਨੂੰ ਤੋਂ 'ਵਿਹਾਰ ਸੁਧਾਰ' ਮਾਸਕ ਪੱਤਰ ਆਰੰਭਿਆ। ਫੇਰ ੧੯੫੦ ਈ. ਵਿਚ ਬੰਬਈ ਚਲੇ ਗਏ ਜਿਥੇ ਉਨ੍ਹਾਂ ਨੇ 'ਜੀਵਨ' ਰਸਾਲਾ ਕੱਢਿਆ। ੧੯੫੧ ਤੋਂ ੧੯੫੯ ਈ. ਤੱਕ ਆਪ ਫੇਰ ਅਫਰੀਕਾ, ਅਮਰੀਕਾ, ਕੈਨੇਡਾ, ਵਿਦੇਸ਼ਾਂ ਵਿਚ ਰਹੇ। ਸਫ਼ਰ ਦੇ ਦੌਰਾਨ ਉਨ੍ਹਾਂ ਬਹੁਤ ਸਾਰੀ ਸਾਹਿਤ ਰਚਨਾ ਕੀਤੀ ਜਿਨ੍ਹਾਂ ਨੂੰ ਆਪ ਨੇ ਜੀਵਨ ਸਧਰਾਂ, ਜੀਵਨ ਜਾਚ, ਜੀਵਨ ਹਾਰ, ਜੀਵਨ ਆਦਰਸ਼ ਆਦਿ ਪੁਸਤਕਾਂ ਦੇ ਰੂਪ ਵਿਚ ਪ੍ਰਕਾਸ਼ਿਤ ਕਰਵਾਇਆ। ਜੂਨ ੧੯੬੦ ਈ. ਤੋਂ ਜਨਵਰੀ ੧੯੬੩ ਈ. ਤੱਕ ਆਪ ਨੇ ਫਗਵਾੜਾ ਰਹਿੰਦਿਆਂ 'ਕੌਮ ਸੰਦੇਸ਼' ਪੱਤਰ ਦੀ ਸੰਪਾਦਨਾ ਕੀਤੀ। ਜਨਵਰੀ ੧੯੬੩ ਈ. ਤੋਂ ਆਪ 'ਦੇਸ਼ ਭਗਤ ਯਾਦਾਂ' ਵਿਚ ਸੰਪਾਦਕ ਲੱਗ ਗਏ।

ਫੇਰ ੧੯੬੯ ਈ. ਵਿਚ ਆਪ ਕੁਝ ਚਿਰ ਲਈ ਇੰਗਲੈਂਡ ਗਏ। ਬੁਢਾਪੇ ਕਾਰਨ ਉਥੋਂ ਦੀ ਸਰਦੀ ਨਾ ਸਹਾਰ ਸਕੇ। ਦੇਸ਼

ਪਰਤਨ ਉੱਤੇ ਆਪ ਨੂੰ ਅਧਰੰਗ ਦਾ ਅਟੈਕ ਹੋ ਗਿਆ। ੨੭ ਅਗਸਤ ੧੯੭੦ ਈ. ਨੂੰ ਆਪ ਜੀ ਦੀ ਪਤਨੀ ਸਦੀਵੀ ਵਿਛੋੜਾ ਦੇ ਗਈ। ਦੁਖੀ ਜੀ ਹੌਸਲਾ ਛੱਡ ਗਏ ਅਤੇ ਆਖਰੀ ਰੁਬਾਈ ਕਹਿ ਕੇ ਉਹ ੨੬ ਜਨਵਰੀ ੧੯੭੧ ਨੂੰ ਉਹ ਸਾਨੂੰ ਸਦੀਵੀ ਅਲਵਿਦਾ ਕਹਿ ਗਏ।

ਛਾ ਗਿਆ ਬੱਦਲ ਅਜ਼ਲ ਦਾ ਛਾ ਗਿਆ
ਖਾ ਗਿਆ ਘੁਣ ਦੁਖੀ ਹੱਡਾਂ ਨੂੰ ਖਾ ਗਿਆ
ਚਾਰ ਦਿਨ ਦਾ ਪ੍ਰਾਹੁਣਾ ਹੁਣ ਇਹ ਦੁਖੀ
ਆ ਗਿਆ ਹੁਣ ਵਕਤ ਨੇੜੇ ਆ ਗਿਆ।

੧੯੪੭ ਈ. ਵਿਚ ਭਾਰਤ ਦੀ ਆਜ਼ਾਦੀ ਨੇ ਮੁਨਸ਼ਾ ਸਿੰਘ ਦੁਖੀ ਜੀ ਦੇ ਸੁਪਨਿਆਂ ਨੂੰ ਸਾਕਾਰ ਨਹੀਂ ਕੀਤਾ। ਉਹ ਹਿੰਦੋਸਤਾਨ ਦੀ ਫਿਰਕੂ ਵੰਡ ਤੋਂ ਬਹੁਤ ਹੀ ਪ੍ਰੇਸ਼ਾਨ ਅਤੇ ਦੁਖੀ ਸਨ। ਨਹਿਰੂ ਅਤੇ ਜਿਨਾਹ ਦੁਆਰਾ ਕੀਤੀ ਇਸ ਰਾਜ ਲਾਲਸਾ ਦੀ ਵੰਡ ਨੂੰ ਉਨ੍ਹਾਂ ਕਦੇ ਵੀ ਸਵੀਕਾਰ ਨਹੀਂ ਕੀਤਾ। ਉਨ੍ਹਾਂ ਦਾ ਭਾਰਤ ਨੂੰ ਆਰਥਕ ਬਰਾਬਰੀ, ਇਨਸਾਫ਼ ਪਸੰਦ, ਸਮਾਜਕ ਬਰਾਬਰੀ, ਬਾ-ਰੁਜ਼ਗਾਰ, ਧਰਮ ਨਿਰਪੇਖ, ਨੌਜੁਆਨ ਗੱਭਰੂਆਂ ਦੇ ਸੁਪਨਿਆਂ ਦੀਆਂ ਉਡਾਣਾ ਨਾਲ ਭਰੇ ਦੇਸ਼ ਵਜੋਂ ਦੇਖਣ ਦੀ ਤਮੰਨਾ ਪੂਰੀ ਨਹੀਂ ਹੋਈ। ਜਿਸ ਭਾਰਤ ਦੀ ਆਜ਼ਾਦੀ ਲਈ ਉਨ੍ਹਾਂ ਨੇ ਕੁਰਬਾਨੀਆਂ ਕੀਤੀਆਂ ਉਸ ਵਿਚ ਹੋ ਰਹੀ ਰਾਜਨੀਤਕ ਮੱਕਾਰੀ, ਆਰਥਿਕ ਲੁੱਟ, ਫਿਰਕੂ ਦੰਗੇ ਅਤੇ ਨਾ-ਬਰਾਬਰੀ ਦੀ ਸਮਾਜਿਕ ਸਥਿਤੀ ਨੂੰ ਦੁਖੀ ਜੀ ਨੇ ਆਪ ਆਪਣੇ ਹੱਡੀਂ ੧੯੪੭ ਤੋਂ ੧੯੭੦ ਈ. ਤੱਕ ਦੇ ਸਮੇਂ ਵਿਚ ਹੰਢਾਇਆ, ਦੇਖਿਆ ਪਰਖਿਆ। ਨੌਜੁਆਨਾਂ ਲਈ ਉਨ੍ਹਾਂ ਦਾ ਸੁਨੇਹਾ ਦੁਖੀ ਜੀ ਦੀ ਅਸੰਤੁਸ਼ਟੀ ਨੂੰ ਭਲੀ ਭਾਂਤ ਪ੍ਰਗਟ ਕਰਦਾ ਹੈ।

ਸਮਝ ਦਾਰੂ ਕੀ ਹੈ, ਸਮਝ ਮਰਜ਼ ਕੀ ਹੈ
ਸਮਝ ਤੇਰੇ ਸਿਰ ਕੌਮ ਦਾ ਕਰਜ਼ ਕੀ ਹੈ
'ਦੁਖੀ' ਦੇਸ਼ ਦਿਆ ਦੂਲਿਆ ਨੌਜਵਾਨਾਂ
ਸਮਝ ਤੇਰੇ 'ਤੇ ਦੇਸ਼ ਦਾ ਫਰਜ਼ ਕੀ ਹੈ।

੨੫ ਦਸੰਬਰ ੨੦੦੨ ਨੂੰ ਪੰਜਾਬੀ ਸਾਹਿਤ ਅਕਾਡਮੀ ਦੇ ਸਾਹਿਤਕ ਸਮਾਗਮ ਉੱਤੇ ਅਚਾਨਕ ਮੁਨਸ਼ਾ ਸਿੰਘ ਦੁਖੀ ਜੀ ਦੀ ਸਪੁੱਤਰੀ ਬੀਬੀ ਮਨਰਾਜ ਕੌਰ ਆਪਣੇ ਪਤੀ ਪ੍ਰਿੰਸੀਪਲ ਬਿਕਰਮਜੀਤ ਸਿੰਘ ਜੀ ਨਾਲ ਮੈਨੂੰ ਮਿਲੇ। ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਦੀਆਂ ਸਰਗਰਮੀਆਂ ਬਾਰੇ ਸ. ਜਸਵੰਤ ਸਿੰਘ ਕੰਵਲ ਜੀ ਨਾਲ ਮੈਂ ਕੋਈ ਗੰਭੀਰ ਵਿਚਾਰ ਵਟਾਂਦਰਾ ਕਰ ਰਿਹਾ ਸੀ। ਅਚਾਨਕ ਮਨਰਾਜ ਕੌਰ ਜੀ ਵਿਚ ਦਖ਼ਲ ਦਿੰਦਿਆਂ ਕਹਿਣ ਲੱਗੇ ਮੁਨਸ਼ਾ ਸਿੰਘ ਦੁਖੀ ਦੀ ਯਾਦ ਬਾਰੇ ਵੀ ਕੁਝ ਸੋਚੋ। ਇਹ ਖਰੜਾ ਮੇਰੇ ਹੱਥਾਂ 'ਚ ਦਿੰਦਿਆਂ ਕਹਿਣ ਲੱਗੇ ਕਿ ਇਹ ਪਾਪਾ ਜੀ ਦੀਆਂ ਰੁਬਾਈਆਂ ਦਾ ਖਰੜਾ ਹੈ ਜੋ ਅਣਛਪਿਆ ਹੈ ਇਸ ਦੀ ਪ੍ਰਕਾਸ਼ਨਾ ਦਾ ਹੀ ਕੋਈ ਪ੍ਰਬੰਧ ਕਰੋ। ਪਹਿਲਾਂ ਤਾਂ ਮੈਂ ਇਹ ਜਾਣ ਕੇ ਸਤਿਕਾਰ ਨਾਲ ਝੁਕ ਗਿਆ ਕਿ ਮੈਨੂੰ ਖਰੜਾ ਫੜਾਉਣ ਵਾਲੀ ਬੀਬੀ ਮੁਨਸ਼ਾ ਸਿੰਘ ਦੁਖੀ ਜੀ ਦੀ ਬੇਟੀ ਹੈ। ਮੈਂ ਖਰੜਾ ਦੇਖਿਆ ਤਾਂ ਉਹ 'ਜੀਵਨ ਲਹਿਰਾਂ' ਦੇ ਨਾਂ ਹੇਠ ਕੰਪੋਜ਼ ਹੋਇਆ ਹੋਇਆ ਸੀ। ਉਸ ਦੀ ਪਰੂਫ ਰੀਡਿੰਗ ਅਤੇ ਵਾਧੇ-ਘਾਟੇ ਮੁਨਸ਼ਾ ਸਿੰਘ ਦੁਖੀ ਹੋਰਾਂ ਦੀ ਕਲਮ ਤੋਂ ਆਪ ਕੀਤੇ ਹੋਏ ਸਨ। ਬਿਕਰਮਜੀਤ ਸਿੰਘ ਜੀ ਕਹਿਣ ਲੱਗੇ ਕਿ ੧੯੭੦ ਵਿਚ ਉਨ੍ਹਾਂ ਨੇ ਇਸ ਨੂੰ ਪ੍ਰਕਾਸ਼ਿਤ ਕਰਨ ਲਈ ਕਿਸੇ ਪ੍ਰਕਾਸ਼ਕ ਨੂੰ ਦਿੱਤਾ ਸੀ ਪਰ ਸੁਰਗਵਾਸ ਹੋਣ ਕਾਰਨ ਵਿਚੇ ਹੀ ਰਹਿ ਗਿਆ। ਹੁਣ ਨਾ ਪ੍ਰਕਾਸ਼ਕ ਲੱਭਦਾ ਹੈ ਨਾ ਅਸਲ ਖਰੜਾ। ਇਹ ਪਰੂਫ ਚੈੱਕ ਕੀਤਾ ਕਿਤਾਬਚਾ ਪਾਪਾ ਜੀ ਦੇ ਕਾਗ਼ਜ਼ਾਂ ਵਿਚੋਂ ਮਿਲਿਆ ਹੈ। ਹੁਣ ਇਸ ਨੂੰ ਤੁਸੀਂ ਪ੍ਰਕਾਸ਼ਿਤ ਕਰਵਾਓ। ਜਸਵੰਤ ਸਿੰਘ ਕੰਵਲ ਹੁਰਾਂ 'ਤੇ ਮੈਂ ਸਲਾਹ ਬਣਾ ਕੇ ਤੁਰੰਤ ਹਾਂ ਕਰ ਦਿੱਤੀ ਅਤੇ ਖਰੜਾ ਮੈਂ ਸੰਗਰੂਰ ਲੈ ਆਇਆ। ਖਰੜੇ ਦਾ ਪਾਠ ਕਰਦਿਆਂ ਮੈਂ ਮਹਿਸੂਸ ਕੀਤਾ ਕਿ ਅਜਿਹੀ ਦਸਤਾਵੇਜ਼ ਨੂੰ ਕਿਉਂ ਨਾ ਭਾਸ਼ਾ ਵਿਭਾਗ ਪੰਜਾਬ ਰਾਹੀਂ ਪ੍ਰਕਾਸ਼ਤ ਕਰਵਾਇਆ ਜਾਵੇ। ਮੈਂ ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ ਡਾ. ਮਦਨ ਲਾਲ ਹਸੀਜਾ ਨੂੰ ਚਿੱਠੀ ਲਿਖੀ। ਭਾਸ਼ਾ ਵਿਭਾਗ ਪੰਜਾਬ ਨੂੰ ਇਹ ਚੰਗਾ ਕੰਮ ਕਰ ਲੈਣ ਦੀ ਸਲਾਹ ਦਿੱਤੀ। ਪਰ ਦੁੱਖ ਦੀ ਗੱਲ ਹੈ ਕਿ ਡਾ. ਹਸੀਜਾ ਜਾਂ ਭਾਸ਼ਾ ਵਿਭਾਗ ਪੰਜਾਬ ਵੱਲੋਂ ਅੱਜ ਤੀਕ ਮੈਨੂੰ ਕੋਈ ਹੁੰਗਾਰਾ ਹਾਂ ਜਾਂ ਨਾਂਹ ਪੱਖੀ ਨਹੀਂ ਆਇਆ।

ਕੁਝ ਅਣਟਾਲੇ ਜਾਣ ਵਾਲੇ ਰੁਝੇਵਿਆਂ ਕਾਰਨ ਅਤੇ ਸੱਚੀ ਗੱਲ ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਦੇ ਮਸਤ ਮਲੰਗ ਖਜ਼ਾਨੇ ਕਾਰਨ ਮੈਂ ਇਸ ਖਰੜੇ ਦੀ ਪ੍ਰਕਾਸ਼ਨਾ ਨੂੰ ਅੱਗੇ ਤੋਂ ਅੱਗੇ ਪਾਉਂਦਾ ਗਿਆ। ਫੇਰ ਅਚਾਨਕ ਪ੍ਰਿੰ: ਨਵਰਾਹੀ ਘੁਗਿਆਣਵੀ ਅਤੇ ਸ. ਲਾਲ ਸਿੰਘ ਕਲਸੀ ਹੁਰਾਂ ਦੀਆਂ ਲਗਾਤਾਰ ਦੋ ਤਿੰਨ ਚਿੱਠੀਆਂ ਆਈਆਂ, ਬੀਬੀ ਮਨਰਾਜ ਕੌਰ ਦੀ ਵੀ ਚਿੱਠੀ ਆਈ ਕਿ ਖਰਚੇ ਸਬੰਧੀ ਫਿਕਰ ਦੀ ਲੋੜ ਨਹੀਂ ਅਸੀਂ ਆਪ ਕਰ ਦਿਆਂਗੇ। ਤੁਸੀਂ ਤਾਂ ਸਿਰਫ਼ ਇਸ ਨੂੰ ਸੰਪਾਦਨ ਕਰਕੇ ਚੰਗੇ ਪ੍ਰਕਾਸ਼ਕ ਤੋਂ ਛਾਪਣ ਦਾ ਪ੍ਰਬੰਧ ਕਰ ਦਿਓ। ਸਿੱਟਾ ਇਹ ਕਿ ਪ੍ਰਿੰ. ਬਿਕਰਮਜੀਤ ਸਿੰਘ ਜੀ ੧੮ ਮਾਰਚ ੨੦੦੪ ਨੂੰ ਮੇਰੇ ਪਾਸ ਪੈਸੇ ਲੈ ਕੇ ਆ ਗਏ। ਹੁਕਮ ਕਰ ਗਏ ਕਿ ਇਹ ਪੁਸਤਕ ਤੁਹਾਡੀ ਸੰਪਾਦਨਾ ਹੇਠ ਹੀ ਛੱਪਣੀ ਹੈ।

ਇਸ ਪੁਸਤਕ ਦੇ ਖਰੜੇ ਵਿਚਲੀਆਂ ਰੁਬਾਈਆਂ ਨੂੰ ਮੈਂ ਪਹਿਲਾਂ ਹੀ ਵਾਚ ਚੁੱਕਾ ਸੀ। ਆਪਣੇ ਅਧਿਐਨ ਦੇ ਆਧਾਰ ਉੱਤੇ ਮੈਂ ਬਿਕਰਮਜੀਤ ਸਿੰਘ ਹੁਰਾਂ ਨੂੰ ਸੁਝਾਅ ਦਿੱਤਾ ਕਿ ਇਸ ਪੁਤਕ ਦਾ ਨਾਂ ਜੀਵਨ ਲੜੀ ਦੀਆਂ ਪੁਸਤਕਾਂ ਤੋਂ ਵਖਰਿਆ ਕੇ 'ਸ਼ਹੀਦੀ ਰੱਤ' ਰੱਖ ਲਿਆ ਜਾਵੇ। ਉਨ੍ਹਾਂ ਮੈਨੂੰ

ਇਸ ਨਾਂ ਦੀ ਸਵਿਕਰਿਤੀ ਦੇ ਦਿੱਤੀ, ਬਾਕੀ ਸੰਪਾਦਕ ਵਜੋਂ ਵਿਚਰਨ ਦੀ ਖੁੱਲ੍ਹ ਦੇ ਦਿੱਤੀ।

ਮੁੱਖ ਸ਼ਬਦ ਲਿਖਣ ਲਈ ਮੈਂ ਮੁਨਸ਼ਾ ਸਿੰਘ ਦੁਖੀ ਹੁਰਾਂ ਦੀਆਂ ਇਨ੍ਹਾਂ ੨੧੪ ਰੁਬਾਈਆਂ ਦਾ ਮੁੜ ਤੋਂ ਪਾਠ ਕੀਤਾ ਹੈ। ਸਭ ਤੋਂ ਪਹਿਲੀ ਵਿਸ਼ੇਸ਼ਤਾ ਜੋ ਮੈਨੂੰ ਇਨ੍ਹਾਂ ਰੁਬਾਈਆਂ ਦੀ ਲੱਗੀ ਉਹ ਹੈ 'ਲੋਕਾਂ ਅੱਗੇ ਪਾਠ' ਭਾਵ ਲੋਕਾਇਤੀ ਸ਼ਬਦਾਵਲੀ, ਬਿੰਬਾਵਲੀ, ਅਤੇ ਲੋਕ ਮਹਾਤਮੀ ਮੁਹਾਵਰੇ ਦੀ ਵਰਤੋਂ। ਲੋਕ-ਕਾਵਿ ਦਾ ਸਭ ਤੋਂ ਉੱਤਮ ਗੁਣ ਉਸ ਦੇ ਪਾਠ-ਸੰਚਾਰ ਦਾ ਹੁੰਦਾ ਹੈ। ਮੁਨਸ਼ਾ ਸਿੰਘ ਦੁਖੀ ਅਤੇ ਉਨ੍ਹਾਂ ਦੇ ਸਾਥੀ ਗਦਰੀ ਕਵੀ ਕਿਉਂ ਕਿ ਮੰਤਵੀ-ਕਾਵਿ ਦੀ ਰਚਨਾ ਕਰਦੇ ਸਨ ਤਾਂ ਸੁਚੇਤ ਤੌਰ 'ਤੇ ਉਹ ਆਪਣੀ ਕਾਵਿ-ਸਿਰਜਨਾ ਨੂੰ ਲੋਕ-ਛੰਦਾਂ, ਲੋਕ-ਬਹਿਰਾਂ ਅਤੇ ਲੋਕ ਮੁਹਾਵਰੇ ਵਿਚ ਹੀ ਲਿਖਦੇ ਸਨ ਜਿਸ ਨਾਲ ਉਨ੍ਹਾਂ ਦੇ ਸਨੇਹੇ ਦਾ ਸੰਚਾਰ ਲੋਕਾਂ ਵਿਚ ਬਿਨਾ ਟੀਕਾ ਕਰਦਿਆਂ ਸਿੱਧਾ ਪਹੁੰਚਦਾ ਸੀ।

ਸਾਡੀ ਕਦਰ ਹੁੰਦੀ ਕੌਢੀ ਮੁੱਲ ਦੀ ਨਾ।
ਕਰੜੀ ਗੰਢ, ਗੁਲਾਮੀ ਦੀ ਖੁੱਲ੍ਹਦੀ ਨਾ।
ਨਾਲ ਗੋਲੀਆਂ ਦੇ ਚੜ੍ਹ-ਚੜ੍ਹ ਫਾਂਸੀਆਂ ਦੇ
ਜੇਕਰ ਰੱਤ ਸ਼ਹੀਦਾਂ ਦੀ ਡੁੱਲ੍ਹਦੀ ਨਾ।

ਕਾਰ ਨੇਕੀ ਨਿਆਂ ਸੱਚਾਈ ਦੀ ਕਰ।
ਬੇਈਮਾਨੀ ਬਦੀ ਬੁਰਾਈ ਤੋਂ ਡਰ।
ਠੱਗੀ ਚੋਰੀ, ਜ਼ੁਲਮ ਅਨਿਆ ਤੋਂ ਹਟ
ਮੌਤ ਮਰਦਾਂ ਬਹਾਦਰਾਂ ਦੀ ਮਰ।

ਜ਼ਿੰਦਗੀ ਦਾ ਨਸ਼ਾਨਾ ਭੀ ਹੈ ਕੋਈ।
ਖੁਸ਼ੀ ਦੇ ਲਈ ਬਹਾਨਾ ਭੀ ਹੈ ਕੋਈ।
ਭੌਂਜਿਆ ਫਿਰ ਰਿਹਾ ਏਂ. ਮੇਲੇ ਵਿਚ
ਜੇਬ ਵਿਚ ਟਕਾ ਆਨਾ ਭੀ ਹੈ ਕੋਈ।

ਨਾ ਕਿਸੇ ਦਾ ਕੋਈ ਹੱਕ ਦਬਾਏਗਾ
ਨਾ ਕਿਸੇ ਦਾ ਕੋਈ ਮਾਲ ਚੁਰਾਏਗਾ
ਵਿਤਕਰਾ ਛੋਟਾ-ਬੜਾ ਮਿੱਟ ਜਾਏਗਾ
ਆਏਗਾ ਐਸਾ ਜ਼ਮਾਨਾ ਆਏਗਾ

ਮੈਨੂੰ ਇਨ੍ਹਾਂ ਰੁਬਾਈਆਂ ਦਾ ਪਾਠ ਕਰਦਿਆਂ ਇਸ ਗੱਲ ਦੀ ਤਸੱਲੀ ਹੋਈ ਹੈ ਕਿ ਇਹ ਸੰਬੋਧਨ ਸੰਕਟ ਤੋਂ ਮੁਕਤ ਹਨ। ਅੱਜ ਦੀ ਬਹੁਤੀ ਕਵਿਤਾ ਸੰਬੋਧਨੀ ਸੰਕਟ ਦੀ ਸ਼ਿਕਾਰ ਹੈ ਇਥੋਂ ਤੀਕ ਨਕਸਲਬਾੜੀ ਲਹਿਰ ਦੀ ਬਹੁਤੀ ਕਵਿਤਾ ਵੀ ਇਸ ਸੰਕਟ ਤੋਂ ਮੁਕਤ ਨਹੀਂ। ਅੱਜ ਦਾ ਕਵੀ ਸਮਝ ਨਹੀਂ ਪਾ ਰਿਹਾ ਕਿ ਉਹ ਸੰਬੋਧਨ ਕਿਸ ਨੂੰ ਕਰੇ 'ਮੈਂ' ਨੂੰ ਜਾਂ 'ਉਹ' ਨੂੰ। 'ਮੈਂ' ਨੂੰ ਸੰਬੋਧਨੀ ਕਵਿਤਾ ਮਨ-ਬਚਨੀ (Monologic) ਹੈ ਜੋ ਰੁਦਨ, ਚੀਕ, ਹੌਕੇ ਤੋਂ ਵਧ ਕੁਝ ਨਹੀਂ। 'ਉਹ' ਨੂੰ ਸੰਬੋਧਨੀ ਕਵਿਤਾ ਸ਼ੋਰ (echo) ਹੈ ਜੋ ਟਕਰਾਵੀ ਗੂੰਜ ਤੋਂ ਵੱਧ ਕੁਝ ਨਹੀਂ। ਅਸਲ ਵਿਚ 'ਲੋਕਾਂ ਅੱਗੇ ਪਾਠ' ਦੀ ਸੰਬੋਧਨੀ ਜੁਗਤ ਹੀ ਹੈ ਜੋ ਮੈਂ-ਤੂੰ ਅਸੀਂ-ਤੁਸੀਂ ਦੀ ਬਹੁ-ਬਚਨੀ ਸੰਵਾਦੀ (Dialogic) ਧੁਨੀ ਵਿਚ ਬਦਲ ਸਕਦੀ ਹੈ। ਮੇਰੇ ਵਿਚਾਰ ਵਿਚ ਮੁਨਸ਼ੀ ਸਿੰਘ ਦੁਖੀ ਦੀ ਕਵਿਤਾ ਸੰਬੋਧਨੀ ਸੁਰ ਅਤੇ ਦਿਸ਼ਾ ਦੀ ਸਹੀ ਪਹਿਚਾਣ ਕਰਾਉਣ ਵਿਚ ਸਹਾਈ ਹੋ ਸਕਦੀ ਹੈ। ਇਹੀ ਜੁਗਤ ਸਹੀ ਅਰਥਾਂ ਵਿਚ ਜਨਵਾਦੀ ਸਾਹਿਤਕ ਲਹਿਰ ਦਾ ਕਾਰਗਰ ਵਹਾਅ ਬਣਦੀ ਹੈ।

ਅੱਜ ਸਾਡੇ ਦੁਆਲੇ ਕੁਝ ਅਜਿਹੀਆਂ ਆਵਾਜ਼ਾਂ ਸ਼ੋਰ ਪਾ ਰਹੀਆਂ ਹਨ ਜੋ 'ਸਾਹਿਤ ਅਤੇ ਵਿਚਾਰ' ਦਾ ਵਿਰੋਧ 'ਸਾਹਿਤ ਅਤੇ ਪਰਚਾਰ' ਦੇ ਨਾਂ ਹੇਠ ਉਚਾ ਡੌਰੂ ਵਜਾ ਕੇ ਕਰਦੀਆਂ ਹਨ। ਉਹ ਸਾਹਿਤ ਵਿਚ ਵਿਚਾਰਧਾਰਕ ਸੁਨੇਹੇ ਨੂੰ ਕਲਾ ਅਤੇ ਸੁਤੰਤਰ ਸਾਹਿਤ ਦੇ ਨਾਂ ਉੱਤੇ ਰੱਦ ਕਰਦੀਆਂ ਹਨ। ਅਜਿਹੇ ਵਿਦਵਾਨ ਇਕ ਸਾਜ਼ਿਸ਼ ਅਧੀਨ ਮਨੁਖਾ ਅਨੁਭਵ ਨੂੰ ਇਤਿਹਾਸ, ਕਰਮ, ਸਮਾਂ ਅਤੇ ਸ਼ਬਦ ਤੋਂ ਅਲੱਗ-ਥਲੱਗ ਕਰਨ ਵਿਚ ਲੱਗੇ ਹੋਏ ਹਨ ਅਤੇ ਐਲਾਨ ਕਰਦੇ ਹਨ ਕਿ ਅਨੁਭਵ ਇਤਿਹਾਸ, ਸਮਾਂ ਅਤੇ ਕਰਮ ਤੋਂ ਮੁਕਤ 'ਅਚੇਤ ਬੁੱਧੀ' ਅਤੇ 'ਦਿਲ ਦੀਆਂ ਡੂੰਘਾਣਾਂ' ਵਿਚੋਂ ਜਨਮ ਲੈਂਦਾ ਹੈ। ਪਰ ਸਾਨੂੰ ਇਹ ਸਮਝਣਾ ਪਏਗਾ ਕਿ 'ਲੋਕਾਂ ਲਈ ਲਿਖਣ' ਤੋਂ ਭਾਵ ਕਦਾਚਿਤ ਭੀ ਬਿਨਾ ਸੋਚੇ ਸਮਝੇ ਜਿਵੇਂ ਮਨ ਵਿਚ ਆਈ ਲਿਖ ਦੇਣ ਦਾ ਨਹੀਂ। ਲੋਕਾਂ ਲਈ ਸਾਹਿਤ ਸੌਖਿਆਂ ਜਾਂ ਚੁਬਾਰਿਆਂ, ਅਟਾਰੀਆਂ ਉੱਤੇ ਬੈਠ ਕੇ ਨਹੀਂ ਲਿਖਿਆ ਜਾ ਸਕਦਾ। ਕਲਾਤਮਕ ਉੱਚਤਾ ਦਾ ਅਰਥ ਕਦੇ ਭੀ ਰੂਪ ਕੀ 'ਸੂਰਤ' ਨਹੀਂ ਰਿਹਾ ਸਗੋਂ ਗੁਣਵਾਨ 'ਸੀਰਤ' ਹੈ। ਗੁਣਵਾਨ ਸੀਰਤ ਹੀ ਕਲਾਤਮਕ ਉਚਤਾ ਨੂੰ ਪਹੁੰਚ ਸਕਦੀ ਹੈ। ਮਨੁੱਖੀ ਸਿਰਜਨਾਤਮਿਕ ਉਸਾਰ ਵਿਚ ਰੂਪ ਅਤੇ ਵਿਚਾਰ ਦਾ ਝਗੜਾ ਫਜ਼ੂਲ ਹੈ।

ਸਾਹਿਤ ਦੀ ਕਲਾਤਮਕ ਉਚਤਾ ਦੇ ਨਾਂ ਉੱਤੇ ਸਾਡੇ ਬਹੁਤੇ ਵਿਦਵਾਨ ਲਹਿਰਾਂ ਦੇ ਸਾਹਿਤ ਨੂੰ ਨਿਮਨ ਪੱਧਰ ਦਾ ਪ੍ਰਚਾਰ ਸਾਹਿਤ ਕਹਿੰਦੇ ਹਨ। ਮੇਰੇ ਅਧਿਐਨ ਵਿਚ ਆਇਆ ਹੈ ਕਿ ਗਦਰੀ ਬਾਬਿਆਂ ਦੇ ਸਾਹਿਤ ਨੂੰ ਤਾਂ ਇਨ੍ਹਾਂ ਅਖੌਤੀ ਵਿਦਵਾਨਾਂ ਨੇ ਸਾਹਿਤ ਹੀ ਮੰਨਣ ਤੋਂ ਇਨਕਾਰ ਕਰ ਦਿੱਤਾ ਹੈ। ਉਹ ਇਸ ਨੂੰ ਛੰਦਾ ਬੰਦੀ ਵਿਚ ਕੀਤਾ ਪ੍ਰਚਾਰ ਹੀ ਦੱਸਦੇ ਹਨ। ਇਹੀ ਕਾਰਨ ਹੈ ਕਿ ਮੁਨਸ਼ਾ ਸਿੰਘ ਦੁਖੀ ਵਰਗੇ ੧੭ ਕਾਵਿ ਪੁਸਤਕਾਂ ਦੇ ਲੇਖਕ ਨੂੰ ਅੱਜ ਤੀਕ ਉੱਚ-ਵਿੱਦਿਆ ਤਾਂ ਕੀ ਸੈਕੰਡਰੀ ਵਿੱਦਿਆ ਦੇ ਪਾਠ ਵਿਚ ਸ਼ਾਮਿਲ ਨਹੀਂ ਕੀਤਾ ਗਿਆ। ਜਦਕਿ ਅਜਿਹੀ ਕਵਿਤਾ ਭਾਰਤੀ ਸਮਾਜ, ਰਾਜਨੀਤੀ, ਸੱਭਿਆਚਾਰ ਦੇ ਇਤਿਹਾਸਕ ਅਧਿਐਨ ਲਈ

ਅਤਿਅੰਤ ਜ਼ਰੂਰੀ ਹੈ।

ਮੈਂ ਏਥੇ ਮੁਨਸ਼ਾ ਸਿੰਘ ਦੁਖੀ ਹੁਰਾਂ ਦੀਆਂ ਇਸ ਪੁਸਤਕ ਵਿਚਲੀਆਂ ਰੁਬਾਈਆਂ ਦਾ ਸਮਾਜ ਸ਼ਾਸਤਰੀ ਅਧਿਐਨ ਕਰਨ ਲਈ ਜ਼ਿਕਰ ਕਰਨਾ ਜ਼ਰੂਰੀ ਸਮਝਦਾ ਹਾਂ।

ਧਰਮੀ ਕੁਧਰਮੀ ਅਣਖੀ ਬੇਅਣਖੀ ਪੱਕੇ ਭਾਵੇਂ ਕੱਚੇ ਹਾਂ
ਚੰਗੇ ਮੰਦੇ ਗੰਦੇ ਸੁਥਰੇ ਝੂਠੇ ਭਾਵੇਂ ਸੱਚੇ ਹਾਂ।
ਹਿੰਦੂ ਮੁਸਲਮ, ਸਿੱਖ ਕਰਾਨੀ ਜੋ ਭੀ ਹਿੰਦੁਸਤਾਨੀ ਹਾਂ
ਭਾਰਤ ਸਾਡੀ ਮਾਂ ਹੈ ਸਾਰੇ ਦੁਖੀ ਉਸ ਦੇ ਬੱਚੇ ਹਾਂ।

ਜਾਤ ਮਜ਼ਹਬ ਦੇ ਨਾਵਾਂ ਤੇ ਨਾ ਲੜੋ।
ਪੂਜਾ ਪਾਠਾਂ ਦੇ ਥਾਵਾਂ ਤੇ ਨਾ ਲੜੋ।
ਛੂ ਅਛੂ ਛੋਟਾ-ਬੜਾ ਨਿਰਧਨ-ਸੇਠ
ਨਿਗੂਣੇ ਜਿਹੇ ਭਾਵਾਂ ਤੇ ਨਾ ਲੜੋ।

ਇਲਮ ਅਕਲ ਉਨਤੀ ਜਵਾਨੀ ਏ।
ਬੜ੍ਹਕਣਾ ਭੜਕਣਾ ਨਾਦਾਨੀ ਏ।
ਡਰਕੇ ਲੁਕ ਬੈਠਣਾ ਹੈ ਮੌਤ ਦੁਖੀ
ਕਸ਼ਮਕਸ਼ ਜਿਊਣ ਦੀ ਨਿਸ਼ਾਨੀ ਏ।

ਕੱਢਕੇ ਜਿਗਰ ਭੇਟ ਧਰਦੇ ਨੇ।
ਵੱਢਕੇ ਸੀਸ ਦਾਨ ਕਰਦੇ ਨੇ।
ਉਹ ਤਾਂ ਕਰਦੇ ਨੇ ਦੂਜਿਆਂ ਨੂੰ ਅਮਰ
ਕੌਣ ਕਹਿੰਦੇ ਸ਼ਹੀਦ ਮਰਦੇ ਨੇ।

ਬੁਰਾ ਅਫੀਮ ਕਬਾਬ ਦਾ ਚਸਕਾ।
ਚੰਦੂ ਭੰਗ ਸ਼ਰਾਬ ਦਾ ਚਸਕਾ।
ਐਪਰ ਸਭ ਭੈੜਾਂ ਤੋਂ ਭੈੜਾ,
ਵੱਢੀ ਮਹਾਂ ਖਰਾਬ ਦਾ ਚਸਕਾ।

ਰੱਜ ਕੇ ਜਦ ਹਰ ਇਕ ਰੋਟੀ ਖਾਏਗਾ।
ਸਾਫ਼ ਸੁਥਰਾ ਰਹਿਣ ਸਾਫ ਹੰਢਾਏਗਾ।
ਫਰਕ ਧਨੀ ਗਰੀਬ ਦਾ ਮਿਟ ਜਾਏਗਾ
ਆਏਗਾ ਐਸਾ ਜ਼ਮਾਨਾ ਆਏਗਾ।

ਹਿੰਦੋਸਤਾਨ ਦੀ ਆਜ਼ਾਦੀ ਦੀ ਜਦੋਂ ਜਹਿਦ, ਜਾਤਾਂ ਮਜ਼ਹਬਾਂ ਦੀ ਵੰਡ ਨੂੰ ਤਿਆਗਣ ਦੀ ਇੱਛਾ, ਲਗਾਤਾਰ ਗੰਭੀਰਤਾ ਨਾਲ ਕਸ਼ਮਕਸ਼ ਕਰਦੇ ਰਹਿਣ ਦਾ ਅਹਿਦ, ਵੱਢੀ ਨੂੰ ਇਕ ਨਾਮੁਰਾਦ ਚਸਕੇ ਨਾਲ ਤੁਲਨਾ ਕਰਨਾ, ਆਜ਼ਾਦ ਭਾਰਤ ਦਾ ਬਰਾਬਰੀ ਦਾ ਸਮਾਜ ਸਿਰਜਨ ਦਾ ਸੁਪਨਾ ਕੀ ਪ੍ਰਚਾਰ ਹਨ ? ਕੀ ਕੇਵਲ ਕਲਾ ਰਹਿਤ ਨਾਅਰੇ ਹਨ ? ਦਰਅਸਲ ਉਨ੍ਹਾਂ ਅਖੌਤੀ ਚਿੰਤਕਾਂ ਨੂੰ ਇਸ ਸਾਹਿਤ ਵਿਚੋਂ ਸੰਭਾਵੀ ਗਤੀਸ਼ੀਲਤਾ, ਲਗਾਤਾਰਤਾ ਨੂੰ ਪਹਿਚਾਨਣ ਦੀ ਵਿਧੀ ਹੀ ਨਹੀਂ ਆਉਂਦੀ ਜਾਂ ਫੇਰ ਉਹ ਚੰਦ ਸਿੱਕਿਆਂ ਬਦਲੇ ਵਿਕ ਕੇ ਸਾਹਿਤ ਨੂੰ ਕੁਰਾਹੇ ਪਾਉਣ ਦੀ ਇਕ ਚਲਾਕ, ਮਕਾਰ ਚਾਲ ਚੱਲ ਰਹੇ ਹਨ।

ਇਹ ਚਿੰਤਕ ਅਖੌਤੀ ਪ੍ਰਗਤੀ ਦੇ ਨਾਂ ਉੱਤੇ ਹੋ ਰਹੇ ਭੋਗਵਾਦੀ ਪਸਾਰ ਦਾ ਆਦਰਸ਼ ਮਾਡਲ ਸੰਸਾਰ-ਮੰਡੀ, ਬਿਜਲਈਕਰਨ ਅਤੇ ਪਲਾਸਟਕ ਕਰੰਸੀ ਵਿਚੋਂ ਭਾਲਦੇ ਹਨ। ਪਰ ਇਨ੍ਹਾਂ ਦੇ ਇਸ ਮਾਡਲ ਦੀਆਂ ਧੱਜੀਆਂ ਮੁਨਸ਼ਾ ਸਿੰਘ ਦੁਖੀ ਨੇ ੧੯੭੦ ਈ. ਵਿਚ ਹੀ ਏਦਾਂ ਉਡਾ ਦਿੱਤੀਆਂ ਸਨ।

ਅਕਲ ਦਾ ਉਹ ਤੂਫਾਨ ਆਇਆ ਹੈ
ਉਨਤੀ ਨੇ ਹਨ੍ਹੇਰੇ ਪਾਇਆ ਹੈ
ਕੀੜੀਆਂ ਉੱਡਣ ਖੰਭ ਨਿਕਲ ਪਏ
ਦੁਖੀ ਹੁਣ ਕਾਲ ਨੇੜੇ ਆਇਆ ਹੈ।

ਡਾਕੂਆਂ ਤੋਂ ਭੀ ਬੇ-ਧੜਕ ਹਨ ਇਹ।
ਬੁੱਚੜਾਂ ਤੋਂ ਭੀ ਬੇ-ਕਿਰਕ ਹਨ ਇਹ
ਇਲਮ ਅਕਲ ਦੇ ਅਦਬ ਦੇ ਥੰਮ
ਧੱਕ ਰਹੇ ਕੌਮ ਨੂੰ ਨਰਕ ਨੇ ਇਹ

ਭੂਤ ਖਲਵਾੜੇ ਸਾੜ ਦਿੰਦੇ ਨੇ।
ਊਤ ਘਰ ਨੂੰ ਵਿਗਾੜ ਦਿੰਦੇ ਨੇ।
ਰਾਮ ਗਊਆਂ ਨੂੰ ਜਾਣ ਦੇ ਨਾ ਗਿਝਾ
ਸਾਨ੍ਹ ਖੇਤੀ ਉਜਾੜ ਦਿੰਦੇ ਨੇ।

ਮੁਨਸ਼ਾ ਸਿੰਘ ਦੁਖੀ ਨੇ ਅਜੇਹੀ ਲੋਕ-ਮਾਰੂ ਉੱਨਤੀ ਨੂੰ ਲੋਕਾਇਤੀ ਮੁਹਾਵਰੇ ਵਿਚ 'ਕੀੜੀਆਂ ਦੇ ਖੰਭ ਨਿਕਲ ਆਉਣ ਬਾਅਦ ਆਉਣ ਵਾਲੀ ਮੌਤ' ਕਹਿ ਕੇ ਰੱਦ ਕੀਤਾ ਹੈ। ਇਨ੍ਹਾਂ ਅਖੌਤੀ ਬੁੱਧੀਜੀਵੀਆਂ, ਵਿਦਵਾਨਾਂ ਨੂੰ ਡਾਕੂ, ਬੁੱਚੜ ਅਤੇ ਕੌਮ ਮਾਰੂ ਕਿਹਾ ਹੈ। ਕਵੀ ਨੇ ਚਿਤਾਵਨੀ ਦਿੱਤੀ ਹੈ ਕਿ ਇਨ੍ਹਾਂ ਆਵਾਰਾ ਰਾਮ ਗਊਆਂ (ਵਿਦੇਸ਼ੀ ਕੰਪਨੀਆਂ) ਨੂੰ ਪਰੇ ਹੀ ਦਵੱਲ ਦੇਣਾ ਚਾਹੀਦਾ ਹੈ ਨਹੀਂ ਤਾਂ ਇਨ੍ਹਾਂ ਦਾ ਸੁਭਾਅ ਖੇਤ ਉਜਾੜ ਦੇਣ ਵਾਲੇ ਸਾਨ੍ਹਾਂ ਵਰਗਾ ਹੈ ਜਿਨ੍ਹਾਂ ਤੋਂ ਭਾਰਤ ਦਾ ਖੇਤ ਬਚ ਨਹੀਂ ਸਕੇਗਾ। ਦੁਖੀ ਜੀ ਨੇ ਬਾਅਦਬ ਅਜਿਹੇ ਚਿੰਤਕਾਂ ਨੂੰ 'ਊਤ' ਅਤੇ 'ਭੂਤ' ਦੇ ਨਾਂ ਨਾਲ ਸੰਬੋਧਨ ਕੀਤਾ ਹੈ।

ਮੈਂ ਅਜਿਹੀ ਸੰਬੋਧਨੀ ਸੁਰ ਨੂੰ ਜੀ ਆਇਆਂ ਆਖਦਾ ਹਾਂ। ਮੈਂ ਬੀਬੀ ਮਨਰਾਜ ਕੌਰ ਪੁੱਤਰੀ ਸ: ਮੁਨਸ਼ਾ ਸਿੰਘ ਦੁਖੀ ਅਤੇ ਉਨ੍ਹਾਂ ਦੇ ਪਤੀ ਸ: ਬਿਕਰਮਜੀਤ ਸਿੰਘ ਜੀ ਦਾ ਅਤੀ ਧੰਨਵਾਦੀ ਹਾਂ ਜਿਨ੍ਹਾਂ ਨੇ ਦੁਖੀ ਜੀ ਦੀਆਂ ਇਨ੍ਹਾਂ ਰੁਬਾਈਆਂ ਨੂੰ ਪੁਸਤਕ ਦਾ ਰੂਪ ਦੇਣ ਵਿਚ ਮੇਰੀ ਹਰ ਤਰ੍ਹਾਂ ਹੌਸਲਾ ਅਫ਼ਜਾਈ ਕੀਤੀ।

# ਸ. ਬਲਵੰਤ ਸਿੰਘ ਕਪੂਰ ਹਾਕੀ ਟੂਰਨਾਮੈਂਟ

੧੧ ਤੋਂ ੧੯ ਅਕਤੂਬਰ ੨੦੦੪ ਤਨ ਜਲੰਧਰ, ਦੇ ਓਲੰਪੀਅਨ ਸੁਰਜੀਤ ਸਿੰਘ ਹਾਕੀ ਸਟੇਡੀਅਮ ਦੀ ਐਸਟਰੋ ਟਰਫ ਤੇ ਆਲ ਇੰਡੀਆ ਸ. ਬਲਵੰਤ ਸਿੰਘ ਕਪੂਰ ਮੈਮੋਰੀਅਲ ਸਕੂਲ ਹਾਕੀ ਟੂਰਨਾਮੈਂਟ ਖੇਡਿਆ ਗਿਆ।

ਸ. ਬਲਵੰਤ ਸਿੰਘ ਕਪੂਰ ਜੀ ਜਲੰਧਰ ਦੀ ਇਕ ਵਿਸ਼ੇਸ਼ ਹਸਤੀ ਰਹੇ ਹਨ। ਉਹ ਜਲੰਧਰ ਦੀ ਮਿਊਂਸਪਲ ਕਮੇਟੀ ਵਿਚ ਵੱਡੇ ਅਫਸਰ ਰਹੇ। ਪਛਮੀ ਪੰਜਾਬ ਦੇ ਗੁਜਰਾਂ ਵਾਲਾ ਸ਼ਹਿਰ ਤੋਂ ਜਲੰਧਰ ਆਏ। ਉਹਨਾਂ ਦਾ ਵਡਾ ਬਹੁਤ ਸਫਲ ਅਤੇ ਆਗਿਆਕਾਰ ਪਰਿਵਾਰ ਹੈ। ਵੱਡੇ ਸਪੁੱਤਰ ਸ. ਗੁਰਸਰਨ ਸਿੰਘ ਪੰਜਾਬ ਐਂਡ ਸਿੰਧ ਬੈਂਕ ਦੇ ਏ.ਜੀ.ਐਮ. ਰਿਟਾਇਰ ਹੋਏ ਹਨ। ਉਸ ਤੋਂ ਛੋਟੇ ਸ. ਹਰਭਜਨ ਸਿੰਘ ਵੀ ਬਹੁਤ ਮਸ਼ਹੂਰ ਵਿਅਕਤੀ ਹਨ। ਉਹ ਪਹਿਲਾਂ ਪੰਜਾਬ ਐਂਡ ਸਿੰਧ ਬੈਂਕ ਦੇ ਜਨਰਲ ਮੈਨੇਜਰ ਸਨ। ਬਾਦ ਵਿਚ ਅਲਾਹਾਬਾਦ ਬੈਂਕ ਦੇ ਚੇਅਰਮੈਨ ਰਹੇ। ਉਹਨਾਂ ਦੇ ਵੇਲੇ ਪੰਜਾਬ ਐਂਡ ਸਿੰਧ ਬੈਂਕ ਦਾ ਬਹੁਤ ਵਿਸਥਾਰ ਹੋਇਆ ਸੀ ਅਤੇ ਸੈਂਕੜੇ ਪੰਜਾਬੀ ਮੁੰਡਿਆਂ ਨੂੰ ਇਸ ਬੈਂਕ ਵਿਚ ਰੁਜ਼ਗਾਰ ਮਿਲਿਆ ਸੀ। ਸ. ਮਨਜੀਤ ਸਿੰਘ ਤੀਸਰੇ ਸਪੁਤਰ ਸਫਲ ਕਾਰੋਬਾਰੀ ਪੰਜਾਬ ਖਾਦ ਸਟੋਰ ਨੂੰ ਚਲਾਉਂਦੇ ਹਨ। ਉਹਨਾਂ ਤੋਂ ਛੋਟੇ ਸ. ਮਨਮੋਹਨ ਸਿੰਘ ਕਪੂਰ ਵਿਜੇ ਬੈਂਕ ਦੇ ਚੇਅਰਮੈਨ ਹਨ। ਸ. ਤੀਰਥ ਸਿੰਘ ਵੀ ਬਹੁਤ ਸਫਲ ਕਾਰੋਬਾਰੀ ਹਨ ਅਤੇ ਛੇਵੇਂ ਸਪੁਤਰ ਸ. ਹਰਦੀਪ ਸਿੰਘ ਇੰਗਲੈਂਡ ਵਿਚ ਕਾਰੋਬਾਰ ਕਰਦੇ ਹਨ। ਸਵ: ਸ. ਬਲਵੰਤ ਸਿੰਘ ਦੇ ਦਾਮਾਦ ਸ. ਜਸਪਾਲ ਸਿੰਘ ਵੀ ਪੰਜਾਬ ਐਂਡ ਸਿੰਧ ਬੈਂਕ ਵਿਚ ਮੈਨੇਜਰ ਹਨ। ਸ. ਬਲਵੰਤ ਸਿੰਘ ਕਪੂਰ ਦੇ ਛੋਟੇ ਭਰਾ ਮਸ਼ਹੂਰ ਹਿਸਟੋਰੀਅਨ ਡਾ. ਕਿਰਪਾਲ ਸਿੰਘ ਜੀ ਪੰਜਾਬੀ ਯੂਨੀਵਰਸਟੀ ਪਟਿਆਲਾ ਤੋਂ ਰਿਟਾਇਰ ਹੋਏ ਹੁਣ ਚੰਡੀਗੜ ਵਿਚ ਹਨ। ਸ. ਬਲਵੰਤ ਸਿੰਘ ਦੇ ਹੀ ਭਤੀਜੇ ਡਾ. ਪ੍ਰਿਥੀਪਾਲ ਸਿੰਘ ਕਪੂਰ ਹਨ ਜੋ ਪ੍ਰਸਿਧ ਵਿਦਾਵਾਨ ਹਨ ਅਤੇ ਗੁਰੂ ਨਾਨਕ ਦੇਵ ਯੂਨਿਵਰਸਟੀ ਅੰਮ੍ਰਿਤਸਰ ਦੇ ਪ੍ਰੋ ਵਾਈਸ ਚਾਂਸਲਰ ਰਹਿ ਚੁੱਕੇ ਹਨ। ਗੁਰੂ ਨਾਨਕ ਦੇਵ ਯੂਨਿਵਰਸਟੀ ਦੇ ਵਾਈਸ ਚਾਂਸਲਰ ਸ. ਐਸ. ਪੀ. ਸਿੰਘ ਵੀ ਇਸ ਪਰਿਵਾਰ ਨਾਲ ਹੀ ਸਬੰਧਤ ਹਨ। ਇਸ ਸਾਰੇ ਪਰਿਵਾਰ ਦੀ ਇਹ ਸਿਫਤ ਹੈ ਕਿ ਵਡੇ ਬੰਦੇ ਹੋਣ ਦੇ ਬਾਵਜੂਦ ਇਹਨਾਂ ਸਾਦਾਰਨਤਾ ਨਹੀਂ ਛੱਡੀ ਅਤੇ ਆਪ ਲੋਕਾਂ ਦੇ ਕੰਮ ਯਥਾਸ਼ਕਤ ਕਰਦੇ ਹੀ ਰਹੇ ਹਨ। ਨਿਰਮਾਨਤਾ ਅਤੇ ਸਿਆਨਪ ਇਹਨਾਂ ਦੇ ਮੀਰੀ ਗੁਣ ਹਨ।



ਸ: ਬਲਵੰਤ ਸਿੰਘ ਬਹੁਤ ਦਾਨਾ, ਗਹਿਰ ਗੰਭੀਰ ਅਤੇ ਸਤਿਕਾਰਤ ਸ਼ਖਸੀਅਤ ਸਨ ਜੋ ਸੰਕੀਰਨਤਾ ਤੋਂ ਕੋਹਾਂ ਦੂਰ ਸਨ ਅਤੇ ਆਪਣੇ ਪਰਿਵਾਰ ਅਤੇ ਪਰਿਵਾਰ ਤੋਂ ਬਾਹਰ ਵੀ ਉਹਨਾਂ ਬਹੁਤ ਸਤਿਕਾਰ ਕਮਾਇਆ। ਵਰਿਆਮ ਦੇ ਦਫਤਰ ਦੇ ਗਵਾਂਢ ਵਿਚ ਹੀ ਸ: ਬਲਵੰਤ ਸਿੰਘ ਕਪੂਰ ਐਂਡ ਸਨਜ਼ ਨਾਮ ਦੀ ਫਰਮ ਵਿਚ ਉਹ ਬੈਠਦੇ ਰਹੇ ਜਿਥੇ ਹੁਣ ਸ. ਤੀਰਥ ਸਿੰਘ ਬੈਠਦੇ ਹਨ। ਸ. ਤੀਰਥ ਸਿੰਘ ਰਾਜਪੁਰਾ ਵਿਚ ਵੀ ਕਾਰੋਬਾਰ ਦੇਖਦੇ ਹਨ। ਸਾਡਾ ਇਸ ਪਰਿਵਾਰ ਨਾਲ ਪਿਛਲੇ ਇਕੱਤੀ ਸਾਲਾਂ ਤੋਂ ਨਿਘਾ ਸੰਪਰਕ ਰਿਹਾ ਹੈ। ਵਰਿਆਮ ਦੇ ਹੀ ਇਕ ਹੋਰ ਸਰਪ੍ਰਸਤ ਸ: ਸੇਵਾ ਸਿੰਘ ਨਾਮਧਾਰੀ (ਤੰਬੂਆਂ ਵਾਲੇ-ਫਨ ਐਂਡ ਫੂਡ ਵਿਲਿਜ ਦਿਲੀ ਵਾਲੇ) ਡਾ. ਕਿਰਪਾਲ ਸਿੰਘ ਹੋਰਾਂ ਦੇ ਸਹਿਪਾਠੀ ਰਹੇ ਅਤੇ ਸ: ਬਲਵੰਤ ਸਿੰਘ ਜੀ ਦੇ ਵੀ ਪੁਰਾਣੇ ਮਿਤਰ ਰਹੇ ਹਨ। ਸਾਰਾ ਪਰਿਵਾਰ ਜੀਵਨ ਵਿਚ ਵੀ ਸਫਲ ਰਿਹਾ ਹੈ ਅਤੇ ਗੁਰੂ ਘਰ ਦਾ ਵੀ ਸ਼ਰਧਾਵਾਨ ਰਿਹਾ ਹੈ। ਸਹੀ ਸਿਖੀ ਨੂੰ ਪਰਨਾਇਆ ਹੋਇਆ। ਸ. ਤੀਰਥ ਸਿੰਘ ਤਾਂ ਅਰਬਨ ਅਸਟੇਟ ਜਲੰਧਰ ਦੇ ਪ੍ਰਸਿਧ ਗੁਰਦੁਆਰਾ ਸਾਹਿਬ ਦੇ ਪ੍ਰਧਾਨ ਵੀ ਰਹੇ ਹਨ।

ਹੁਣ ਇਸ ਸਾਰੇ ਪਰਿਵਾਰ ਨੇ ਇਕੱਠੇ ਹੋ ਕੇ ਸ: ਬਲਵੰਤ ਸਿੰਘ ਦੀ ਯਾਦ ਵਿਚ ਸਕੂਲ ਦੇ ਵਿਦਿਆਰਥੀਆਂ ਦਾ ੧੭ ਸਾਲ ਤਕ ਦੀ ਉਮਰ ਦੇ ਖਿਲਾੜੀਆਂ ਦਾ ਹਾਕੀ ਟੂਰਨਾਮੈਂਟ ਕਰਾਇਆ ਹੈ ਜੋ ਬਹੁਤ ਸਫਲਤਾ ਸਹਿਤ ਸਿਰੇ ਚੜ੍ਹਿਆ ਹੈ। ਪੁਰਾਣੇ ਓਲੰਪੀਅਨ ਸ. ਅਜੀਤ ਪਾਲ ਸਿੰਘ, ਸ. ਪਰਗਟ ਸਿੰਘ ਸਮੇਤ ਬਹੁਤ ਭਾਰੀ ਗਿਣਤੀ ਵਿਚ ਇਸ ਦੇ ਪਰਬੰਧ ਵਿਚ ਸ਼ਾਮਲ ਰਹੇ ਹਨ। ਜੇਤੂਆਂ ਉਪ ਜੇਤੂਆਂ ਅਤੇ ਤੀਸਰੇ ਸਥਾਨ ਵਾਲੇ ਸਕੂਲਾਂ ਨੂੰ ਭਾਰੀ ਨਕਦ ਇਨਾਮ ਵੀ ਦਿਤੇ ਹਨ। ਵੱਖ ਵੱਖ ਪੋਜ਼ੀਸ਼ਨਾਂ ਚ ਸਿਰ ਕਢ ਖਿਡਾਰੀਆਂ ਨੂੰ ਵਿਸ਼ੇਸ਼ ਇਨਾਮ ਵੀ ਦਿੱਤੇ ਹਨ। ਬਹੁਤ ਵਿਸ਼ਾਲ ਪ੍ਰੋਗਰਾਮ ਸੀ ਬਹੁਤ ਖਰਚ ਵਾਲਾ ਅਤੇ ਲੋਕਾਂ ਦੇ ਦਿਲਾਂ ਵਿਚ ਮੁੜ ਹਾਕੀ ਪ੍ਰਤੀ ਉਤਸ਼ਾਹ ਜਗਾਉਣ ਵਾਲਾ। ਇਸ ਵੇਲੇ ਸਕੂਲ ਪੱਧਰ ਤੇ ਹਾਕੀ ਨੂੰ ਉਪਰ ਉਠਾਣ ਦੇ ਉਪਰਾਲੇ ਹੀ ਦੇਸ਼ ਵਾਸਤੇ ਠੀਕ ਸਿੱਧ ਹੋਣਗੇ।

ਅਸੀਂ ਸਮਝਦੇ ਹਾਂ ਕਿ ਕਪੂਰ ਪਰਿਵਾਰ ਨੇ ਅਪਣੇ ਫਖਰਯੋਗ ਪਿਤਾ ਜੀ ਦੀ ਕੀਰਤੀ ਨੂੰ ਚਾਰ ਚੰਨ ਲਾਉਣ ਦਾ ਸਫਲ ਉਪਰਾਲਾ ਕੀਤਾ ਹੈ ਜਿਸ ਤੋਂ ਦੇਸ਼ ਦੀ ਜਵਾਨੀ ਨੂੰ ਬਹੁਤ ਲਾਭ ਹੋਵੇਗਾ ਅਤੇ ਜਿਸ ਪਰਕਾਰ ਪਰਿਵਾਰ ਨੇ ਆਪਣੀ ਮਾਤਾ ਜੀ ਸਰਦਾਰਨੀ ਪ੍ਰਕਾਸ਼ ਕੌਰ ਨੂੰ ਬਹੁਤ ਹੀ ਮਾਨ ਸਨਮਾਨ ਨਾਲ ਇਸ ਕਾਰਜ ਵਿਚ ਸਰਵ ਉਚ ਸਥਾਨ ਤੇ ਰਖਿਆ। ਉਹ ਅਜ ਦੇ ਜ਼ਮਾਨੇ ਵਿਚ ਮਸਾਲੀ ਗੱਲ ਹੈ।

*—ਜਗਦੀਸ਼ ਸਿੰਘ*

## ਜੱਥੇਦਾਰ ਸੰਤ ਰਾਏ ਸਿੰਘ

ਲੁਧਿਆਣਾ: ੩੦ ਸਤੰਬਰ ੨੦੦੪ ਦਿਨ ਵੀਰਵਾਰ ਨੂੰ ਪ੍ਰਤਾਪ ਨਗਰ, ਲੁਧਿਆਣਾ ਦੇ ਵਸਨੀਕ ਜੱਥੇਦਾਰ ਸੰਤ ਰਾਏ ਸਿੰਘ ਜੀ ਨਾਮਧਾਰੀ ਕੇਵਲ 4-5 ਦਿਨ ਦੇਹ ਕਰਕੇ ਢਿੱਲੇ ਰਹੇ ਅਤੇ ਪੂਰੀ ਹੋਸ਼-ਹਵਾਸ ਵਿੱਚ ਵਿਚਰਦੇ ਹੋਏ, ਸਤਿਗੁਰੂ ਜਗਜੀਤ ਜੀ ਦੇ ਪਾਵਨ ਚਰਨਾਂ ਵਿਚ ਸਦਾ ਲਈ ਲੀਨ ਹੁੰਦਿਆਂ, ਆਪਣੇ ਸਮੂਹ ਪਰਿਵਾਰ ਅਤੇ ਸਰਬਤ ਨਾਮਧਾਰੀ ਸੰਗਤ ਨੂੰ ਸਦੀਵੀਂ ਵਿਛੋੜਾ ਦੇ ਗਏ ਹਨ। ਇਸ ਸਮੇਂ ਆਪ ਜੀ ਦੀ ਆਯੂ ੧੦੨ ਵਰ੍ਹਿਆਂ ਦੀ ਸੀ। ਸੰਤ ਜੀ ਆਪਣੇ ਪਿਛੇ ਆਪਣੀ ਧਰਮਪਤਨੀ ਮਾਤਾ ਕਰਤਾਰ ਕੌਰ ਅਤੇ ਇਕਲੌਤਾ ਪੁੱਤਰ ਜੱਥੇਦਾਰ ਸੰਤ ਦਰਸ਼ਨ ਸਿੰਘ ਤੇ ਉਹਨਾਂ ਦਾ ਪ੍ਰੀਵਾਰ ਅਤੇ ਤਿੰਨ ਸਪੁੱਤਰੀਆਂ ਦੇ ਹਰੇ-ਭਰੇ ਪ੍ਰੀਵਾਰਾਂ ਸਮੇਤ ਪ੍ਰਤਾਪ ਨਗਰ ਲੁਧਿਆਣੇ ਸ਼ਹਿਰ ਵਿਖੇ ਰਹਿ ਰਹੇ ਸਨ।



**ਅੰਤਮ ਸੰਸਕਾਰ:** ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਆਗਿਆ ਅਨੁਸਾਰ ਸੰਤ ਰਾਏ ਸਿੰਘ ਜੀ ਦਾ ਦੇਹ ਸੰਸਕਾਰ ਦਿਨ ਸ਼ਨਿਚਰਵਾਰ ੨ ਅਕਤੂਬਰ ਸ਼ਾਮ ਨੂੰ ੬ ਕੁ ਵਜੇ ਉਦੋਂ ਕੀਤਾ ਗਿਆ ਜਦੋਂ ਸੰਤ ਜੀ ਦੀ ਇੱਕ ਸਪੁੱਤਰੀ ਬੀਬੀ ਚਰਨ ਕੌਰ ਤੇ ਦਾਮਾਦ ਸੰਤ ਵਾਸਦੇਵ ਸਿੰਘ ਜੀ ਭੰਮਰਾ ਵੂਲਵਰਹੈਂਪਟਨ ਇੰਗਲੈਂਡ ਯੂ.ਕੇ. ਤੋਂ ਲੁਧਿਆਣਾ ਸੰਤ ਪ੍ਰੀਵਾਰ ਵਿੱਚ ਪਹੁੰਚ ਗਏ ਸਨ। ਪ੍ਰਤਾਪ ਨਗਰ ਤੋਂ ਸੰਤਾਂ ਦੇ ਅੰਤਮ ਦਰਸ਼ਨ ਤੇ ਅੰਤਮ ਯਾਤਰਾ ਸ਼ਮਸ਼ਾਨ ਭੂਮੀ ਤੱਕ ਜਾਣ ਲਈ ਦੁਪਿਹਰ ਤੋਂ ਹੀ ਬੇਅੰਤ ਸੰਗਤਾਂ ਇਕੱਤਰ ਹੋ ਕੇ ਨਾਮਬਾਣੀ-ਸਿਮਰਨ ਦਾ ਪ੍ਰਵਾਹ ਚਲਾ ਰਹੀਆਂ ਸਨ। ਜੱਥੇਦਾਰ ਸੰਤ ਇਕਬਾਲ ਸਿੰਘ ਜੀ ਨੇ ਜਥੇ ਸਮੇਤ ਵੈਰਾਗ ਮਈ ਦੀਵਾਨ ਸਜਾਇਆ ਹੋਇਆ ਸੀ। ਸੰਤ ਜੀ ਦੀ ਫੁੱਲਾਂ ਦੇ ਹਾਰਾਂ ਨਾਲ ਸਜੀ ਅਰਥੀ ਨੂੰ ਇੱਕ ਖੁਲੀ ਐਬੂਲੈਂਸ ਵੈਨ ਵਿੱਚ ਰੱਖਿਆ ਗਿਆ। ਉਸ ਤੋਂ ਅੱਗੇ ਨਾਮਧਾਰੀ ਸੰਗਤਾਂ ਲੁਧਿਆਣਾ ਦਾ ਕੀਰਤਨੀ ਜਥਾ ਢੋਲਕ-ਛੈਣਿਆਂ ਨਾਲ ਵੈਰਾਗ ਮਈ ਰਸ-ਭਿੰਨਾਂ ਕੀਰਤਨ ਕਰ ਰਿਹਾ ਸੀ ਤੇ ਪਿਛੇ-ਪਿਛੇ ਬੇਅੰਤ ਸੰਗਤਾਂ ਨਾਮ ਜਪਦੀਆਂ ਗੁਰਬਾਣੀ ਸ਼ਬਦ ਪੜ੍ਹਦੀਆਂ ਇੱਕ ਜਲੂਸ ਦੇ ਰੂਪ ਵਿੱਚ ਚੱਲ ਰਹੀਆਂ ਸਨ।

ਅੰਤਮ ਯਾਤਰਾ ਵਿੱਚ ਸੂਬਾ ਹਰਭਜਨ ਸਿੰਘ ਜੀ, ਸੰਤ ਸੁਰਿੰਦਰ ਸਿੰਘ ਜੀ, ਸੰਤ ਦਲੀਪ ਸਿੰਘ ਜੀ ਨਾਮਧਾਰੀ, ਸੰਤ ਵਾਸਦੇਵ ਸਿੰਘ ਜੀ ਭਮਰਾ (ਦਾ ਮਾਦ), ਜਥੇਦਾਰ ਸੰਤ ਦਰਸ਼ਨ ਸਿੰਘ ਜੀ (ਪੁਤਰ), ਸੰਤ ਬਹਾਦਰ ਅਤੇ ਹੋਰ ਬੇਅੰਤ ਸੰਗਤਾਂ ਅਤੇ ਕਈ ਸੰਸਥਾਵਾਂ ਦੇ ਵਿਸ਼ੇਸ ਤੌਰ ਤੇ ਪੁਜੇ ਪ੍ਰਤੀਨਿਧ ਪਤਵੰਤੇ ਸੱਜਣ ਭਾਗ ਲੈ ਰਹੇ ਸਨ। ਮਿਲਟਰੀ ਕੈਂਪ ਦੇ ਸਾਹਮਣੇ ਰਾਮਗੜ੍ਹੀਆ ਆਸ਼ਰਮ ਵਲੋਂ ਬਨਵਾਈ ਸ਼ਮਸ਼ਾਨ ਘਾਟ ਵਿਖੇ ਪੁੱਜਾ। ਅਰਦਾਸ ਉਪਰੰਤ ਪੂਰਨ ਨਾਮਧਾਰੀ ਗੁਰ ਮ੍ਰਯਾਦਾ ਅਨੁਸਾਰ ਸੰਤ ਜੀ ਦਾ ਅੰਤਮ ਸੰਸਕਾਰ ਕੀਤਾ ਗਿਆ।

**ਪਿਛੋਕੜ ਅਤੇ ਸੰਖੇਪ ਜੀਵਨੀ:** ਸੰਤ ਰਾਏ ਸਿੰਘ ਜੀ ਦਾ ਪਿਛੋਕੜ ਇੱਕ ਜੱਦੀ ਨਾਮਧਾਰੀ ਦੇ ਵਿਚੋਂ ਹੈ। ਆਪ ਜੀ ਦੇ ਬਾਬਾ ਜੀ ਦਾ ਨਾਮ ਸੰਤ ਸੰਤਾਂ ਸਿੰਘ ਜੀ ਸੀ, ਜੋ ਰਾਮਗੜ੍ਹੀਆ ਭਾਈਚਾਰੇ ਦੇ ਸੈਂਹਬੀ ਗੋਤ ਦੇ ਸਨ ਅਤੇ ਦਾਦੀ ਮਾਈ ਨਿਹਾਲੀ ਜੀ ਸਨ। ਇਨ੍ਹਾਂ ਦੇ ਪਿਤਾ ਸੰਤ ਮਿਤ ਸਿੰਘ ਜੀ ਅਤੇ ਮਾਤਾ ਆਤੋ ਜੀ ਸਨ। ਸੰਤਾਂ ਦੇ ਚਾਚਾ ਜੀ ਸੰਤ ਬਿਸ਼ਨ ਸਿੰਘ ਜੀ ਸਨ ਅਤੇ ਉਹਨਾਂ ਦੇ ਪੁੱਤਰ ਜੱਥੇਦਾਰ ਸੰਤ ਪਿਆਰਾ ਸਿੰਘ ਜੀ ਜੋ ਪਿੰਡ ਖੋਥੜ੍ਹਾ ਨੇੜੇ ਫਗਵਾੜਾ ਵਿਖੇ ਪ੍ਰੀਵਾਰ ਨਾਲ ਰਹਿੰਦੇ ਹਨ। ਇਹ ਸਾਰਾ ਗੁਰਸਿੱਖ ਪ੍ਰੀਵਾਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਵਰਸਾਇਆ ਹੋਇਆ ਬੜਾ ਸਿਦਕੀ ਪ੍ਰੀਵਾਰ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀਆਂ ਅਪਰ-ਅਪਾਰ ਖੁਸ਼ੀਆਂ ਅਤੇ ਬਖਸ਼ਸ਼ਾਂ ਦਾ ਸਦਾ ਅਨੰਦ ਮਾਨਣ ਵਾਲਾ ਇਹ ਸਾਰਾ ਵਡਭਾਗੀ ਪ੍ਰੀਵਾਰ ਹੈ।

ਸੰਤ ਰਾਏ ਸਿੰਘ ਜੀ ਬਚਪਨ ਤੋਂ ਹੀ ਸਾਧਾਂ-ਸੰਤਾਂ, ਮਹਾਂਪੁਰਖਾਂ, ਜੱਥੇਦਾਰਾਂ ਦੀ ਸੰਗਤ ਕਰਦੇ ਰਹੇ ਹਨ। ਉਹਨਾਂ ਦੀ ਸੰਗਤ ਕਰਨ ਨਾਲ ਸੰਤਾਂ ਤੇ ਨਾਮ-ਬਾਣੀ ਦਾ ਖੂਬ ਰੰਗ ਚੜ੍ਹਿਆ। ਆਪ ਇੱਕ ਚੰਗੇ ਗੁਣੀ ਗਿਆਨੀ ਇਤਿਹਾਸ-ਗਿਆਤਾਂ, ਵਿਦਵਾਨ ਕਥਾਕਾਰ ਪ੍ਰਚਾਰਕ ਤੇ ਹਰਮਨ ਪਿਆਰੇ ਜੱਥੇਦਾਰ ਬਣ ਗਏ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਗੁਰੂ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਕਈ-ਕਈ ਘੰਟੇ ਖੜਤਾਲਾਂ ਨਾਲ ਦੀਵਾਨ ਸਜਾਉਣ ਦਾ ਬਹੁਤਵਾਲ ਸੁਭਾਗ ਪ੍ਰਾਪਤ ਕਰਦੇ ਰਹੇ। ਸ੍ਰੀ ਸਤਿਗੁਰੂ ਜੀ ਦੇ ਇੱਕ ਬੜੇ ਸਿਦਕ ਭਰੋਸੇ ਤੇ ਰਜਾ ਵਿੱਚ ਰਹਿਣ ਵਾਲੇ ਨਿਸ਼ਕਾਮ ਉਚ ਵਿਰਤੀ ਤੇ ਨਾਮ ਸਿਮਰਨ ਵਿੱਚ ਜੁੜੇ ਰਹਿਣ ਵਾਲੇ ਮਹਾਂਪੁਰਸ਼ ਗੁਰਸਿੱਖ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਹਿਲਾਂ ਸੰਤ ਰਾਏ ਸਿੰਘ ਜੀ ਨੂੰ ਇੱਕ ਇਤਿਹਾਸਕ ਗੁਰਦੁਆਰਾ ਗੁਰੂਸਰ ਪਿੰਡ ਲੱਲ ਕਲਾਂ (ਜੋ ਸਤਿਗੁਰੂ ਰਾਮ ਸਿੰਘ ਜੀ ਦੀ ਡਿਊਢੀ ਕਹਾਉਂਦਾ ਸੀ) ਦੀ ਸੰਪੂਰਨ ਸੇਵਾ ਸੰਭਾਲ ਲਈ ਉਥੋਂ ਦਾ ਮਹੰਤ ਥਾਪ ਦਿੱਤਾ। ਸੰਤ ਜੀ ੧੦ ਸਾਲਾਂ ਤੋਂ ਵੱਧ ਸਮਾਂ ਸੇਵਾ ਨਿਭਾਈ। ਉਪਰੰਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਤ ਰਾਏ ਸਿੰਘ ਜੀ ਨੂੰ ਨੈਰੋਬੀ ਕੈਨੀਆਂ ਈਸਟ ਅਫਰੀਕਾ ਦੀ ਨਾਮਧਾਰੀ ਸੰਗਤ ਦੇ ਗੁਰਦੁਆਰੇ ਦਾ ਮਹੰਤ ਥਾਪ ਕੇ ਨਾਮਧਾਰੀ ਪ੍ਰਚਾਰ ਅਤੇ ਗੁਰਦੁਆਰੇ ਦੀ ਸੇਵਾ ਸੰਭਾਲ ਲਈ ਅਫਰੀਕਾ ਭੇਜਿਆ। ਇਥੇ ਵੀ ਆਪ ਜੀ ਨੇ ੧੦ ਸਾਲਾਂ ਤੋਂ ਵੱਧ ਸਮਾਂ ਗੁਰੂ ਘਰ ਤੇ ਸੰਗਤਾਂ ਦੀ ਸੇਵਾ ਵਿੱਚ ਜੁਟੇ ਰਹੇ। ਸੰਤ ਜੀ ਨੇ ਪੰਜਾਬ-ਭਾਰਤ-ਅਫਰੀਕਾ ਤੋਂ ਇਲਾਵਾ ਇੰਗਲੈਂਡ ਵਿੱਚ ਵੀ 3 ਵਾਰ ਪੰਥਕ ਪ੍ਰਚਾਰ ਹਿੱਤ ਦੌਰੇ ਕੀਤੇ। ਜੀਵਨ ਭਰ

ਉਹਨਾਂ ਦੇਸ਼-ਵਿਦੇਸ਼ਾਂ ਵਿੱਚ ਹਜਾਰਾਂ ਪਰਾਣੀਆਂ ਨੂੰ ਮਾਸ-ਸ਼ਰਾਬ ਦੇ ਸੇਵਨ ਕਰਨ ਤੋਂ ਛੁੜਵਾਇਆ ਅਤੇ ਸਤਿਗੁਰੂ ਜੀ ਦਾ ਪਵਿੱਤਰ ਨਾਮ ਦਾ ਗੁਰ-ਮੰਤਰ ਦੇ ਕੇ ਗੁਰੂ ਚਰਨਾਂ ਸੰਗ ਜੋੜਿਆ।

ਸੰਤ ਨਮਿਤ ਪਾਠ ਦਾ ਭੋਗ ਐਤਵਾਰ 17 ਅਕਤੂਬਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਪਾਇਆ ਗਿਆ।

## ਕਰਨੈਲ ਸਿੰਘ ਅਸਪਾਲ ਦੀਆਂ ਕੈਸਟਾਂ :ਰੀਲੀਜ਼

ਗਾਇਕ ਅਤੇ ਸੰਗੀਤਕਾਰ ਕਰਨੈਲ ਸਿੰਘ ਅਸਪਾਲ ਦੀਆਂ ਆਡੀਓ ਤੇ ਵੀਡਓ ਕੈਸਟਾਂ; "ਕਿਵੇਂ ਸਿਖ ਦਰਸ਼ਨ ਪਾਉਂਦਾ ਹੈ" ਹੈ ਸਾਲਾਨਾ ਜੱਪ ਪ੍ਰਯੋਗ ਮੇਲੇ ਸ੍ਰੀ ਭੈਣੀ ਸਾਹਿਬ ਵਿਖੇ ਪ੍ਰਸਿਧ ਕਵੀ-ਲੇਖਕ ਸ. ਸਾਧੂ ਸਿੰਘ ਕਿਸਾਨ ਨੇ ਰੀਲੀਜ਼ ਕੀਤੀਆਂ। ਕੈਸਟ ਵਿਚ ੮ ਰਚਨਾਵਾਂ ਹਨ। ਇਹਨਾਂ ਦੇ ਲੇਖਕ ਕਰਨੈਲ ਸਿੰਘ ਅਸਪਾਲ ਅਤੇ ਗੁਰਦਿਆਲ ਸਿੰਘ ਪ੍ਰੀਤ ਹਨ।

## ਪੂਰਨ ਸਿੰਘ ਨਿਰਾਲਾ ਦੀਆਂ ਕੈਸਟਾਂ

ਲੇਖਕ-ਗਾਇਕ ਪੂਰਨ ਸਿੰਘ ਨਿਰਾਲਾ ਦੀਆਂ, ਆਡੀਓ ਤੇ ਵੀ.ਡੀ.ਓ ਕੈਸਟ "ਨਾਮ ਦੇ ਨਜ਼ਾਰੇ" ਵਿਚ ਅੱਠ ਰਚਨਾਵਾਂ ਹਨ, ਡੀ.ਐਮ. ਸੀ ਮਿਊਜ਼ਿਕ ਇੰਡਸਟਰੀਜ਼ ਸੰਤ ਨਗਰ (ਸਿਰਸਾ) ਵੱਲੋਂ ਤਿਆਰ ਕੀਤੀਆਂ ਗਈਆਂ ਰੀਲੀਜ਼ ਕੀਤੀਆਂ ਗਈਆਂ ਹਨ।

## ਖੂਹ ਅਮ੍ਰਿਤਸਰੀਆਂ ਵਿੱਚ ਜੱਪ ਪਰਯੋਗ ਸਮਾਗਮ

ਖੂਹ ਅਮ੍ਰਿਤਸਰੀਆਂ ਪਿੰਡ ਇਲਾਕਾ ਸ੍ਰੀ ਜੀਵਨ ਨਗਰ ਸਿਰਸਾ ਵਿਚ ਪੂਰਾ ਅੱਸੂ ਦਾ ਮਹੀਨਾ ਸ੍ਰੀ ਭੈਣੀ ਸਾਹਿਬ ਵਿਚ ਚਲ ਰਹੇ ਸਾਲਾਨਾ ਜੱਪ ਪਰਯੋਗ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਹ ਅਰੋਗਤਾ ਨਮਿਤ ਰੋਜ਼ਾਨਾ ਨਾਮ ਸਿਮਰਨ ਸਵੇਰੇ ਚਾਰ ਤੋਂ ਛੇ ਵਜੇ ਤੱਕ ਸੰਗਤਾਂ ਮਿਲ ਕੇ ਕਰਦੀਆਂ ਰਹੀਆਂ। ੭੦ ਕੁ ਸਰੀਰ ਸੁਕੇਸ ਇਸ਼ਨਾਨ ਕਰਕੇ ਭਜਨ ਦੀ ਵਰਨੀ ਕਰਦੇ ਰਹੇ ਜਿਨ੍ਹਾਂ ਵਿਚ ਮਾਈ, ਭਾਈ, ਬੱਚੇ, ਬੁੱਢੇ ਸਭ ਸ਼ਾਮਲ ਹੁੰਦੇ ਅਤੇ ਰੋਜ਼ਾਨਾ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਜਾਂਦੀ ਰਹੀ।

*—ਮੁਖਤਿਆਰ ਸਿੰਘ ਲੰਬੜਦਾਰ*

## ਕਰਨਲ ਢਿੱਲੋਂ ਦੀ ਪੁਸਤਕ 'ਪਦਾਰਥ ਜਾਂ ਸਵੈਮਾਨ' ਬਾਰੇ ਵਿਚਾਰ ਚਰਚਾ

ਲੁਧਿਆਣਾ— ਪਿਛਲੇ ਦਿਨੀਂ ਪੰਜਾਬੀ ਭਵਨ ਲੁਧਿਆਣਾ ਦੇ ਸੈਮੀਨਾਰ ਹਾਲ ਵਿਖੇ 'ਸਿਰਜਣਧਾਰਾ' ਵਲੋਂ ਕਰਨਲ ਚੰਨਣ ਸਿੰਘ ਢਿੱਲੋਂ ਦੀ ਨਵ-ਪ੍ਰਕਾਸ਼ਿਤ ਪੁਸਤਕ 'ਪਦਾਰਥ ਜਾਂ ਸਵੈਮਨ' ਬਾਰੇ ਵਿਚਾਰ-ਚਰਚਾ ਦਾ ਆਯੋਜਨ ਕੀਤਾ ਗਿਆ। ਗੁਰੂ ਨਾਨਕ ਦੇਵ ਯੂਨੀਵਸਿਟੀ ਅੰਮ੍ਰਿਤਸਰ ਦੇ ਸਾਬਕਾ ਉਪ-ਕੁਲਪਤੀ ਡਾ. ਪ੍ਰਿਥੀਪਾਲ ਸਿੰਘ ਕਪੂਰ ਨੇ ਇਸ ਸਮਾਗਮ ਦੀ ਪ੍ਰਧਾਨਗੀ ਕਰਦਿਆਂ, ਆਪਣੇ ਪ੍ਰਭਾਵ ਪ੍ਰਗਟਾਉਂਦਿਆਂ ਕਿਹਾ ਕਿ ਕਰਨਲ ਢਿੱਲੋਂ ਇਕ ਸਥਾਪਿਤ ਵਾਰਤਕਕਾਰ ਹੈ। ਇਹ ਪੁਸਤਕ ਲੇਖਕ ਦੀ ਉਸਾਰੂ ਤੇ ਮਾਨਵਤਾ-ਪੱਖੀ ਸੋਚ ਦਾ ਇਕ ਸਫ਼ਲ ਯਤਨ ਹੈ। ਪ੍ਰਧਾਨਗੀ ਮੰਡਲ ਵਿਚ ਹਾਜ਼ਰ ਪ੍ਰੋ. ਗੁਰਭਜਨ ਗਿੱਲ ਨੇ ਕਿਹਾ ਕਿ ਇਹ ਪੁਸਤਕ ਪਦਾਰਥ ਦੀ ਦੌੜ ਵਿਚ ਭੱਜੇ ਜਾ ਰਹੇ ਤੇ ਮੰਡੀ ਦਾ ਮਾਲ ਬਣ ਚੁੱਕੇ ਮਨੁੱਖ ਲਈ ਆਸ ਦੀ ਕਿਰਨ ਵਾਂਗ ਹੈ। ਪੰਜਾਬੀ ਸਾਹਿੱਤ ਅਕਾਡਮੀ ਦੇ ਜਨਰਲ ਸਕੱਤਰ ਪ੍ਰੋ. ਰਵਿੰਦਰ ਭੱਠਲ ਨੇ ਕਿਹਾ ਕਿ ਕਰਨਲ ਢਿੱਲੋਂ ਨੇ ਜਿਸ ਜ਼ਾਬਤੇ ਤੇ ਸਿਦਕ ਨਾਲ ਬੰਦੂਕ ਚੁੱਕੀ ਸੀ ਉਸੇ ਸਿਰੜ ਤੇ ਲਗਨ ਨਾਲ ਹੁਣ ਕਲਮ ਚੁੱਕੀ ਹੈ। ਲੇਖਕ ਬਹੁ-ਦੁਸ਼ਮਣਾਂ ਦੇ ਘੇਰੇ ਤੋਂ ਬੱਚ ਰਹਿਣ ਲਈ ਅੱਜ ਦੇ ਮਨੁੱਖ ਨੂੰ ਸਾਵਧਾਨ ਕਰਦਾ ਹੈ। ਵਿਸ਼ੇਸ਼ ਮਹਿਮਾਨ ਵਜੋਂ ਪਧਾਰੀ ਪ੍ਰਿੰ: ਜਸਪਾਲ ਕੌਰ ਬਰਾੜ ਨੇ ਪੁਸਤਕ ਵਿਚਲੀ ਵਾਰਤਕ-ਸ਼ੈਲੀ ਦੀ ਸ਼ਲਾਘਾ ਕੀਤੀ ਤੇ ਕਿਹਾ ਕਿ ਇਹ ਪੁਸਤਕ ਸਾਨੂੰ ਸਾਵਧਾਨ ਕਰਦੀ ਹੈ।

ਪੁਸਤਕ ਬਾਰੇ ਪ੍ਰੋ. ਇੰਦਰਪਾਲ ਸਿੰਘ ਅਤੇ ਪ੍ਰੋ. ਹਰਪ੍ਰੀਤ ਸਿੰਘ ਪੇਪਰ ਪੜ੍ਹੇ,ਉਪਰੋਕਤ ਪੇਪਰਾਂ ਬਾਰੇ ਵਿਚਾਰ ਚਰਚਾ ਕਰਦਿਆਂ ਸ. ਕਮਜੀਤ ਸਿੰਘ ਪ੍ਰੋ. ਪ੍ਰਿਥੀਪਲ ਸਿੰਘ ਸੋਹੀ, ਡਾ. ਜਗਤਾਰ ਧੀਮਾਨ, ਡਾ. ਗੁਲਜ਼ਾਰ ਪੰਧੇਰ, ਪ੍ਰੋ. ਕੁਲਵੰਤ ਜਗਰਾਉਂ, ਡਾ. ਗੁਰਦੇਵ ਪੰਦੋਹਲ, ਸ੍ਰੀਮਤੀ ਸੁਰਿੰਦਰਜੀਤ ਕੌਰ ਆਦਿ ਲੇਖਕਾਂ ਨੇ ਹਿੱਸਾ ਲਿਆ। ਸਮੁੱਚੀ ਕਾਰਵਾਈ ਨੂੰ ਪ੍ਰੋ. ਕੁਲਵੰਤ ਜਗਰਾਉਂ ਨੇ ਟਿੱਪਣੀਆਂ ਸੰਗ, ਸਫਲਤਾ ਪੂਰਵਕ ਨੇਪਰੇ ਚਾੜ੍ਹਿਆ। ਅੰਤ ਵਿਚ ਕਰਨਲ ਚੰਨਣ ਸਿੰਘ ਢਿੱਲੋਂ ਨੇ ਇਸ ਪੁਸਤਕ ਲਿਖਣ ਦੇ ਮਨੋਰਥ ਤੇ ਆਪਣੀਆਂ ਚਿੰਤਾਵਾਂ ਸਰੋਤਿਆਂ ਨਾਲ ਸਾਂਝੀਆਂ ਕੀਤੀਆਂ ਤੇ ਪ੍ਰਧਾਨਗੀ ਮੰਡਲ, ਵਿਦਵਾਨ ਵਕਤਾਵਾਂ ਗੰਭੀਰ ਸਰੋਤਿਆਂ ਦਾ ਧਨਵਾਦ ਕੀਤਾ।

*ਰਵਿੰਦਰ ਭੱਠਲ*

## ਦਾਸ ਕਬੀਰ ਫ਼ਕੀਰ ਹੈ, ਹੱਸ ਹੱਸ ਲੈਂਦਾ ਹੈ

ਲੁਧਿਆਣਾ— ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਵੱਲੋਂ ਆਪਣੇ ਮਾਸਿਕ ਲੜੀਵਾਰ ਪ੍ਰੋਗ੍ਰਾਮ ਤਹਿਤ ਇਸ ਵਾਰ 'ਹਾਸਰਸ ਕਵੀ ਦਰਬਾਰ' ਦਾ ਆਯੋਜਨ ਕੀਤਾ ਗਿਆ। 'ਹਾਸਰਸ ਕਵੀ ਦਰਬਾਰ' ਸ਼ਾਮ ਦੇ ਮੁੱਖ ਮਹਿਮਾਨ ਡਾ. ਸ. ਸ. ਜੌਹਲ ਸਨ। ਉਨ੍ਹਾਂ ਇਸ ਹਾਸਰਸ ਕਵੀ ਦਰਬਾਰ ਦੀ ਸ਼ਾਮ ਮੌਕੇ ਆਖਿਆ ਕਿ ਹਾਸੇ ਨੂੰ ਜ਼ਿੰਦਗੀ ਵਿਚੋਂ ਖਾਰਜ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਜਿਥੇ ਹੋਰ ਸ਼ਾਇਰਾਂ ਦੇ ਸ਼ੇਅਰਾਂ ਨੂੰ ਆਪਣੇ ਭਾਸ਼ਣ ਵਿਚ ਵਿਚ ਥਾਂ ਦਿੱਤੀ, ਉਥੇ ਉਨ੍ਹਾਂ ਆਪਣੀ ਰਚੀ ਰਚਨਾ ਵੀ ਸੁਣਾਈ।

ਅਕਾਡਮੀ ਦੇ ਕਾਰਜਵਾਹਕ ਪ੍ਰਧਾਨ ਪ੍ਰੋ. ਗੁਰਭਜਨ ਗਿੱਲ ਨੇ ਜਿਥੇ ਅਕਾਡਮੀ ਵੱਲੋਂ ਕਰਵਾਏ ਜਾਂਦੇ ਪ੍ਰੋਗ੍ਰਾਮਾਂ ਦੀ ਸੰਖੇਪ ਜਾਣ-ਪਹਿਚਾਣ ਕਰਵਾਈ ਉਥੇ ਉਨ੍ਹਾਂ ਇਸ ਮੌਕੇ ਪੁੱਜੇ ਕਵੀਆਂ ਅਤੇ ਸਰੋਤਿਆਂ ਨੂੰ ਜੀ ਆਇਆ ਵੀ ਆਖਿਆ। ਕਵੀ ਦਰਬਾਰ ਦਾ ਆਗਾਜ਼ ਧੂਰੀ ਤੋਂ ਆਈ ਅਤੇ ਕਵੀ ਰਾਮ ਲਾਲ ਪ੍ਰੇਮੀ ਦੀ ਰਚਨਾ ਨਾਲ ਹੋਇਆ ਜਿਨ੍ਹਾਂ ਆਪਣੀ ਰਚਨਾ ਵਿਚ ਧੜਾ-ਧੜ ਉੱਗਦੇ

ਤੇ ਛਪਦੇ ਕਵੀਆਂ 'ਤੇ ਕਰਾਰੀ ਚੋਟ ਲਈ:

'ਐਸੇ ਵੀ ਹਨ ਕਵੀ ਜਨ ਜੋ ਨਿਤ ਲਿਖਣ ਕਿਤਾਬ
ਜਿਉਂ ਕਵਿਤਾ ਦੇ ਉਨ੍ਹਾਂ ਨੂੰ ਲੱਗੇ ਹੋਣ ਜਲਾਬ।'

ਅਜੋਕੀ ਰਾਜਨੀਤੀ ਵਿਚ ਆਏ ਨਿਘਾਰ ਅਤੇ ਪਰਿਵਾਰਾਂ ਦੀ ਟੁੱਟ ਭੱਜ ਨੂੰ ਪੇਸ਼ ਕਰਦੇ ਜੰਗ ਸਿੰਘ ਫੱਟੜ ਨੇ ਕਰਾਰਾ ਵਿਅੰਗ ਕੀਤਾ:

'ਮਾਸੀ ਸਾਡੀ ਜਦੋਂ ਦੀ ਵਜ਼ੀਰ ਬਣੀ ਹੈ
ਬਾਪੂ ਮੇਰਾ ਬੇਬੇ ਦਾ ਗ਼ੁਲਾਮ ਹੋ ਗਿਆ।'

ਪਰਿਵਾਰਕ ਰਿਸ਼ਤਿਆਂ ਅਤੇ ਨਾਤਿਆਂ ਵਿਚ ਦਿਨੋ ਦਿਨ ਆ ਰਹੀ ਗਿਰਾਵਟ ਨੂੰ ਪੇਸ਼ ਕਰਦਿਆਂ ਪ੍ਰੇਮ ਸਿੰਘ ਮਸਤਾਨਾ ਨੇ ਇਉਂ ਆਇਆ :

'ਦੋਸਤ ਹੁਣ ਤਾਂ ਮਿਲਣੋਂ ਰਹਿ ਗਏ
ਅੱਗੇ ਤਾਂ ਸੀ ਆ ਉ ਜਾਂਦੇ।
ਇਕੋ ਥਾਲੀ ਦੇ ਵਿਚ ਕੱਠੇ।
ਰੁੱਖੀ ਮਿੱਸੀ ਖਾ ਖੁ ਜਾਂਦੇ।

ਮੋਰਿੰਡਾ ਤੋਂ ਆਏ ਅਜੀਤ ਸਿੰਘ ਢੰਗਰਾਲੀ ਦੀ ਕਵਿਤਾ ਦੇ ਬੋਲ ਸਨ:

'ਕਦ ਕਾਠ ਵਜੋਂ ਵੱਡੀ ਮੱਝ ਹੁੰਦੀ
ਪੱਲੇ ਇਸ ਦੇ ਭਾਵੇਂ ਨਾ ਅਕਲ ਹੁੰਦੀ।'

ਡਾ. ਐਮ. ਤਰਸੇਮ ਨੇ ਸਾਡੇ ਦੇਸ਼ ਨੇ ਦਿਨੋ ਦਿਨ ਵਿਗੜ ਰਹੇ ਸਿਸਟਮ 'ਤੇ ਹੱਥ ਧਰਦਿਆਂ ਆਖਿਆ :

'ਏਥੇ ਕਾਣਾ ਹੇ ਕਾਨੂੰਨ, ਸੰਵਿਧਾਨ ਲੰਗਾ ਹੈ,
ਵੈਸੇ ਬਾਬਾ ਦੇਸ਼ ਤੇਰਾ ਬਹੁਤ ਚੰਗਾ ਹੈ।'

ਬਰਨਾਲੇ ਤੋਂ ਆਏ ਨਿਰੰਜਨ ਸ਼ਰਮਾ ਸੇਖਾ ਦੇ ਵਿਅੰਗ ਬੋਲ ਸਨ :

'ਕੋਈ ਬਕਰੀ ਨਹੀਂ ਮੇਰੇ ਬਾਪ ਦੇ ਘਰ,
ਚੂਰੀ ਖਾਣ ਦੀ ਜ਼ਿੱਦ ਨਾ ਕਰਿਆ ਕਰ।'

ਸਨਮਾਨਾਂ ਦੇ ਅੰਦਰਲੀ ਕਮਜ਼ੋਰੀ ਨੂੰ ਪੇਸ਼ ਕਰਦਿਆਂ ਬਾਬੂ ਸਿੰਘ ਚੌਹਾਨ ਨੇ ਇਉਂ ਕਿਹਾ:

'ਆਪਣੇ ਖਰਚੇ ਉੱਤੇ ਆਉ ਤੇ ਆਪਣਾ ਸਨਮਾਨ ਕਰਵਾਉ,
ਨੱਚੋ ਟੱਪੋ ਕੁੱਦੋ ਟੱਪੋ, ਸਾਡਾ ਵਿਹੜਾ ਪੱਕਾ ਹੈ।'

ਜਗਦੀਸ਼ ਨੀਲੋਂ ਨੇ ਇਸ਼ਕ ਬਾਰੇ ਇਉਂ ਆਖਿਆ :

'ਇਸ਼ਕੇ ਦੇ ਮੈਦਾਨ 'ਚ ਸਾਡਾ ਦਿਲ ਤਾਂ ਗੇਂਦ ਵਾਂਗ ਰੁੜਿਆ
ਜਿਸ ਦੇ ਵਹੇ ਵੀ ਚੜ੍ਹਿਆ ਹੈ ਉਸੇ ਦੇ ਟੋਰਾ ਲਗਾ ਗਿਆ।'

ਭੂਸ਼ਨ ਧਿਆਨਪੁਰੀ ਨੇ ਇਸ ਮੌਕੇ ਆਪਣੀਆਂ ਕਈ ਵਿਅੰਗਮਈ ਰਚਨਾਵਾਂ ਸੁਣਾ ਕੇ ਸਰੋਤਿਆਂ ਦੇ ਢਿੱਡੀ ਪੀੜਾਂ ਪਾਈਆਂ। ਪਰ ਉਨ੍ਹਾਂ ਦੇ ਵਿਅੰਗਮਈ ਅਤੇ ਗੰਭੀਰ ਸ਼ੇਅਰ ਨੇ ਸਰੋਤਿਆਂ ਨੂੰ ਸੋਚਣ ਲਾਇਆ:

'ਦਾਸ ਕਬੀਰ ਫਕੀਰ ਹੈ, ਹੱਸ ਹੁੱਸ ਲੈਂਦਾ ਹੈ
ਗੌਤਮ ਰਾਜ ਕੁਮਾਰ ਹੈ ਜੋ ਹੱਸ ਨਹੀਂ ਸਕਦਾ।'

ਇਸ ਮੌਕੇ ਹਾਸਰਸ ਕਵੀ ਦਰਬਾਰ ਦੇ ਕਨਵੀਨਰ ਸ. ਜਨਮੇਜਾ ਸਿੰਘ ਜੌਹਲ ਨੇ ਇਸ ਨੂੰ ਵਿਧੀਵਧ ਤਰੀਕੇ ਨਾਲ ਨਿਭਾਇਆ ਅਤੇ ਅਕਾਡਮੀ ਦੇ ਜਨਰਲ ਸਕੱਤਰ ਪ੍ਰੋ. ਰਵਿੰਦਰ ਭੱਠਲ ਨੇ ਆਏ ਸਰੋਤਿਆਂ ਦਾ ਧੰਨਵਾਦ ਕੀਤਾ।

*ਬੁੱਧ ਸਿੰਘ ਨੀਲੋਂ*

## ਲਾਵਾਂ ਦੌਰਾਨ ਲਾੜੇ ਦੀ ਜੇਬ 'ਚੋਂ ਕੈਪਸੂਲ ਤੇ ਟੀਕੇ ਡਿੱਗੇ

- ਬਟਾਲਾ, ੨੨ ਅਕਤੂਬਰ—ਕੱਲ੍ਹ ਕਪੂਰਥਲਾ ਤੋਂ ਆਈ ਇਕ ਬਰਾਤ ਦੇ ਲਾੜੇ ਦੀ ਜੇਬ ਵਿਚੋਂ ਲਾਵਾਂ ਲੈਣ ਦੌਰਾਨ ਨਸ਼ੀਲੇ ਕੈਪਸੂਲਾਂ ਦਾ ਇਕ ਪੱਤਾ ਅਤੇ ਨਸ਼ੇ ਦੇ ਦੋ ਟੀਕੇ ਲਾਵਾਂ ਵਾਲੀ ਥਾਂ 'ਤੇ ਤੀਜਾ ਫੇਰਾ ਲੈਣ ਸਮੇਂ ਉਠਣ ਦੌਰਾਨ ਡਿੱਗਣ ਕਾਰਨ ਲੜਕੀ ਨੇ ਫੇਰੇ ਲੈਣ ਤੋਂ ਇਨਕਾਰ ਕਰਦਿਆਂ ਆਪਣਾ ਪੱਲਾ ਲਾੜੇ ਦੇ ਹੱਥ ਵਿਚੋਂ ਖਿੱਚ ਲਿਆ। ਉਹ ਵਿਆਹ ਸਮਾਗਮ ਵਿਚੋਂ ਬਾਹਰ ਚਲੀ ਗਈ। ਕਈ ਘੰਟੇ ਮਿੰਨਤਾਂ ਕਰਨ ਅਤੇ ਲੜਕੇ ਵੱਲੋਂ ਅੱਗੇ ਤੋਂ ਨਸ਼ੀਲੇ ਪਦਾਰਥਾਂ ਦੀ ਵਰਤੋਂ ਤੋਂ ਤੌਬਾ ਕਰਨ ਅਤੇ ਸੌਂਹ ਖਾਣ ਦੇ ਬਾਵਜੂਦ ਲੜਕੀ ਤੇ ਉਸ ਦੇ ਪਰਿਵਾਰ ਨੇ ਵਿਆਹ ਨੇਪਰੇ ਚਾੜ੍ਹਨ ਤੋਂ ਇਨਕਾਰ ਕਰ ਦਿੱਤਾ। ਲਾੜੇ ਨੂੰ ਬਰਾਤ ਬੇਰੰਗ ਵਾਪਸ ਲਿਜਾਣੀ ਪਈ। ਪ੍ਰਾਪਤ ਹੋਈ ਜਾਣਕਾਰੀ ਅਨੁਸਾਰ ਕਪੂਰਥਲਾ ਤੋਂ ਇਕ ਚੰਗੇ ਖਾਂਦੇ-ਪੀਂਦੇ ਪਰਿਵਾਰ ਦਾ ਫਰਜ਼ੰਦ ਬਟਾਲਾ ਵਿਖੇ ਬਰਾਤ ਲੈ ਕੇ ਕੱਲ੍ਹ ਆਇਆ। ਲੜਕੀ ਵਾਲਿਆਂ ਨੇ ਇਥੇ ਇਕ ਉੱਘੇ ਪੈਲੇਸ ਵਿਚ ਬਰਾਤ ਦੀ ਰੱਜਵੀਂ ਸੇਵਾ ਕੀਤੀ। ਸ਼ਹਿਰ ਦੀਆਂ ਕਈ ਅਹਿਮ ਸ਼ਖਸੀਅਤਾਂ ਜਿਨ੍ਹਾਂ ਵਿਚ ਨਗਰ ਕੌਂਸਲਰ ਵੀ ਸਨ, ਨੇ ਬਰਾਤ ਦਾ ਸਵਾਗਤ ਕੀਤਾ। ਜਦੋਂ ਲੜਕਾ ਲਾਵਾਂ ਲੈ ਰਿਹਾ ਸੀ ਤਾਂ ਦੋਵਾਂ ਪਰਿਵਾਰਾਂ ਦੇ ਜੀਅ ਤੇ ਰਿਸ਼ਤੇਦਾਰ ਉਨ੍ਹਾਂ ਉਪਰ ਫੁੱਲਾਂ ਦੀ ਵਰਖਾ ਕਰ ਰਹੇ ਸਨ। ਤੀਜੇ ਫੇਰੇ ਦੌਰਾਨ ਉਠਦੇ ਸਮੇਂ ਲਾੜੇ ਦੀ ਪੈਂਟ ਦੀ ਜੇਬ ਵਿਚੋਂ ਅਚਾਨਕ 'ਪ੍ਰੋਕਸੀਵੋਨ' ਦੇ ਕੈਪਸੂਲਾਂ ਦਾ ਇਕ ਪੂਰਾ ਪੈਕਟ ਅਤੇ 'ਫੋਰਟਵਿਨ' ਦੇ ਟੀਕੇ ਜ਼ਮੀਨ 'ਤੇ ਡਿੱਗ ਪਏ।

ਲੜਕੀ ਨੇ ਉਨ੍ਹਾਂ ਨੂੰ ਚੁੱਕ ਲਿਆ ਅਤੇ ਆਪਣਾ ਪੱਲਾ ਲਾੜੇ ਦੇ ਹੱਥ ਵਿਚੋਂ ਛੁਡਾ ਕੇ ਰੌਲਾ ਪਾ ਦਿੱਤਾ। ਪਹਿਲਾਂ ਤਾਂ ਲੜਕੇ ਨੇ ਕੈਪਸੂਲ ਤੇ ਟੀਕੇ ਉਸ ਦੇ ਹੋਣ ਤੋਂ ਸਾਫ ਇਨਕਾਰ ਕਰ ਦਿੱਤਾ। ਜਦੋਂ ਚੰਗੀ ਤਰ੍ਹਾਂ ਪੁਣਛਾਣ ਕੀਤੀ ਗਈ ਤਾਂ ਲਾੜੇ ਨੇ ਆਪਣਾ ਗੁਨਾਹ ਕਬੂਲ ਕਰਕੇ ਮੁਆਫੀ ਮੰਗਣੀ ਸ਼ੁਰੂ ਕਰ ਦਿੱਤੀ। ਇਹ ਰੌਲਾ-ਰੱਪਾ ਚਾਰ ਘੰਟੇ ਚੱਲਦਾ ਰਿਹਾ ਪ੍ਰੰਤੂ ਲੜਕੀ ਤੇ ਉਸ ਦੇ ਪਰਿਵਾਰ ਨੇ ਫੇਰੇ ਦੇਣ ਤੋਂ ਨਾਂਹ ਕਰ ਦਿੱਤੀ। ਇਸ ਕਾਰਨ ਬਰਾਤ ਬੇਰੰਗ ਵਾਪਸ ਚਲੀ ਗਈ।

*ਪੰਜਾਬੀ ਟ੍ਰਿਬਿਊਨ ਚੰਡੀਗੜ੍ਹ,*
*ਸਨਿਚਰਵਾਰ,੨੩ ਅਕਤੂਬਰ-੨੦੦੪*

# ਪ੍ਰਤੀਕਿਰਿਆ

ਅਕਤੂਬਰ ਦੇ ਵਰਿਆਮ ਅੰਕ ਵਿਚ ਸਤਿਗੁਰੂ ਪ੍ਰਤਾਪ ਸਿੰਘ ਬਾਰੇ ਸਮੱਗਰ ਰੂਪ ਵਿਚ ਜਾਣਕਾਰੀ ਦੇ ਕੇ ਆਪ ਜੀ ਨੇ ਮੇਰੇ ਜਹੇ ਅਨੇਕ ਸ਼ਰਧਾਵਾਨ ਲੋਕਾਂ ਦਾ ਬਹੁਤ ਭਲਾ ਕੀਤਾ ਹੈ। ਮੈਂ ਜ਼ਾਤੀ ਤੌਰ ਤੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਤਾਂ ਪੜ੍ਹਿਆ ਸੁਣਿਆ ਸੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਬਾਰੇ ਪੜ੍ਹ ਕੇ ਹੈਰਤ ਹੁੰਦੀ ਹੈ ਕਿ ਉਹਨਾਂ ਆਪਣਾ ਸਾਰਾ ਜੀਵਨ ਹੀ ਅਧਿਆਤਮਿਕਤਾ ਅਤੇ ਦੇਸ ਕੌਮ ਦੀ ਆਜ਼ਾਦੀ ਲੇਖੇ ਲਾਇਆ ਉਹਨਾਂ ਦੀ ਉੱਚੀ ਸੁੱਚੀ ਅਤੇ ਰੱਬੀ ਰੂਹ ਅਗੇ ਸਿਰ ਝੁਕਦਾ ਹੈ। ਇਸ ਵਾਰ ਦੇ ਅੰਕ ਵਿਚ 'ਕੇਹੀ ਬਣੇ ਅਰਦਾਸ' ਅਤੇ 'ਬੈਤਾਂ ਅਲੀ ਸ਼ੇਰ ਦੀਆਂ' ਬਹੁਤ ਸੱਚੀਆਂ ਸੁੱਚੀਆਂ ਰਚਨਾਵਾਂ ਹਨ। ਅਜਿਹੀ ਦਿਲ ਅਤੇ ਜੀਵਨ ਯਥਾਰਥ ਨੂੰ ਛੋਹਣ ਵਾਲੀ ਸ਼ਾਇਰੀ ਲੋਪ ਹੀ ਹੋ ਗਈ ਹੈ। ਅਜਿਹੀ ਸ਼ਾਇਰੀ ਵਿਚ ਰਮਿਆ ਲੋਕ-ਤੱਤ ਹਿਰਦੇ ਨੂੰ ਅਛੋਪਲੇ ਜਹੇ ਛੋਹਣ ਵਾਲਾ ਹੈ ਜਿਸਦਾ ਹੋਰ ਕੋਈ ਕਾਵਿ ਰੂਪ ਸਾਨੀ ਨਹੀਂ ਹੈ।

ਤਿੰਨ ਚਾਰ ਅੰਕਾਂ ਵਿਚ ਛਪੀ ਨਿੰਦਰ ਘੁਗਿਆਣਵੀ ਦੀ ਲਿਖਤ 'ਮੈਂ ਤੇ ਮੇਰੇ ਪਿੰਡ ਦੇ ਲੋਕ' ਬੜੀ ਸਤਹੀ ਕਿਸਮ ਦੀ ਰਚਨਾ ਹੈ। ਅਸਿੱਧੇ ਤੌਰ 'ਤੇ ਸਵੈ-ਪ੍ਰਸੰਸਾ ਨਾਲ ਲਬਰੇਜ਼। ਵਰਿਆਮ ਕਿਉਂਕਿ ਧਾਰਮਿਕ ਚਾਦੱਤਾ ਵਾਲਾ ਪਰਚਾ ਹੈ ਇਸ ਲਈ ਇਸ ਦੇ ਖ਼ਮੀਰ ਵਿਚ ਲੇਖਕ ਦੀ ਹਉ ਮੈ-ਗ੍ਰਸਤ ਭਾਵਨਾ ਖਪੀ ਨਹੀਂ।

**ਪੋਸਟ ਸਕਰਿਪਟ:-** ਪਰਚੇ ਵਿਚ ਇਕ ਟਿਪਣੀ ਅਨੁਸਾਰ, ਇਹ ਪਤਾ ਲੱਗਣ 'ਤੇ ਕਿ ਅਸਲੀ ਪੰਜਾਬੀ ਪਗੜੀ ਨਾਮਧਾਰੀ ਸੰਪਰਦਾਇ ਵਾਲੀ ਹੀ ਹੈ ਅਤੇ ਮੌਜੂਦਾ ਪਗੜੀ ਅੰਗਰੇਜ਼ਾਂ ਨੇ ਸਿੱਖ ਪਲਟਨ ਨੂੰ ਵੱਖਰਾ ਦਰਸਾਉਣ ਲਈ ਟੇਢੀ ਕਰ ਦਿਤੀ, ਇਹ ਤੱਥ ਪਹਿਲੀ ਵਾਰ ਪਤਾ ਲਗਾ। ਧੰਨਵਾਦ।

*ਕਿਰਪਾਲ ਕਜ਼ਾਕ, ਪਟਿਆਲਾ।*

------

ਹਰ ਵਾਰ ਦੀ ਤਰ੍ਹਾਂ ਇਸ ਵਾਰ ਵੀ ਭਾਵ, ਅਕਤੂਬਰ ੨੦੦੪ ਦਾ ਵਰਿਆਮ ਸਮੇਂ ਸਿਰ ਮਿਲਿਆ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਬਾਰੇ ਬਹੁਤ ਸਾਰੀ ਵੱਡਮੁੱਲੀ ਜਾਣਕਾਰੀ ਮਿਲੀ ਹੈ। ਤੁਹਾਡੀ ਸੰਪਾਦਕੀ ਹਰ ਵਾਰ ਦੀ ਤਰ੍ਹਾਂ ਸਮੇਂ ਮੁਤਾਬਕ ਸਹੀ ਅਤੇ ਢੁੱਕਵੀਂ ਹੈ।

ਲਖਵਿੰਦਰ ਜੌਹਲ 'ਲਲਿਤ ਨਿਬੰਧ' ਸੋਹਣੇ ਲਿਖ ਰਿਹਾ ਹੈ। ਅੱਸੂ ਮਾਹ ਦੀ ਮਹਿਮਾ ਚੰਗੀ ਲੱਗੀ। ਕਾਵਿ ਭਾਗ ਸਾਰਾ ਵਧੀਆ ਹੈ।

ਤਰਲੋਚਨ ਸਿੰਘ ਜੀ ਦਾ ਪਾਰਲੀਮੈਂਟ ਵਿਚ ਦਾਖਲੇ ਬਾਰੇ ਸਪੱਸ਼ਟੀਕਰਨ ਵਧੀਆ ਲੱਗਾ ਹੈ। ਇਸ ਤਰ੍ਹਾਂ ਵਰਿਆਮ ਦੀ ਵੰਨ-ਸੁਵੰਨਤਾ ਵਿਚ ਜੋ ਵਾਧਾ ਹੋ ਰਿਹਾ ਹੈ ਉਸ ਨਾਲ ਮੈਗਜ਼ੀਨ ਨੂੰ ਹੋਰ ਵੀ ਚਾਰ ਚੰਨ ਲੱਗ ਰਹੇ ਹਨ....।

*ਮਹਿਮਾ ਸਿੰਘ ਤੂਰ*
*ਹਲਵਾਰਾ ਲੁਧਿਆਣਾ*

......

ਵਰਿਆਮ ਪੜ੍ਹ ਕੇ ਮੇਰੇ ਮਨ 'ਚ ਰੀਝ ਲੱਗੀ ਹੈ ਕਿ ਭੈਣੀ ਸਾਹਿਬ ਦੇ ਦਰਸ਼ਨ ਦੀਦਾਰ ਕਰਾਂ ਤੇ ਮਹਾਨ ਵਿਰਸੇ ਦੀਆਂ ਗੌਰਨਸ਼ੀਲ ਪ੍ਰਾਪਤੀਆਂ ਦਾ ਨੇੜੇ ਹੋ ਕੇ ਅਹਿਸਾਸ ਕਰਾਂ— ਤੁਹਾਡੇ ਪਰਚੇ ਨਾਲ ਭਾਵੇਂ ਪੂਰੇ ਦਾ ਪੂਰਾ ਸਹਿਮਤ ਤੁਸੀਂ ਨਾ ਹੋਵਾਂ ਪਰ ਐਨੀਆਂ ਅਨੋਖੀਆਂ ਤੇ ਅਦੁਭੁਤ ਗੱਲਾਂ ਨੇ ਜੋ ਪੜ੍ਹ ਕੇ ਸਕੂਨ ਪ੍ਰਾਪਤ ਹੁੰਦਾ ਹੈ— ਤੁਸੀਂ ਪਰਚਾ ਭੇਜਦੇ ਹੋ ਇਸ ਲਈ ਤੁਸੀਂ ਮੇਰੇ ਲਈ ਚੰਗੇ ਵਿਅਕਤੀ ਹੈ।

ਇੱਕ ਰਚਨਾ ਹਾਜ਼ਰ ਹੈ —

*ਕੁਲਵੰਤ ਔਜਲਾ*
*97, ਮਾਡਲ ਟਾਊਨ ਕਪੂਰਥਲਾ*

......

**ਰੁਬਾਈ**

ਤਹਿ ਦਿਲ ਤੋਂ ਵਰਿਆਮ ਸਾਂਈਂ ਦਾ ਕਰਦਾ ਹਾਂ ਧੰਨਵਾਦ
ਇਹ ਦੀਆਂ ਰਚਨਾ ਪੜ੍ਹ ਪੜ੍ਹਕੇ ਦਿਲ ਹੋ ਜਾਂਦੇ ਨੇ ਸ਼ਾਦ
ਸਤਿਗੁਰ ਦੀ ਬਖਸ਼ੀਸ ਦੇ ਸਦਕੇ ਇਸ ਦਾ ਘੇਰਾ ਵੱਡਾ,
ਚੌਅਖ਼ਨੀਆਂ ਤੇ ਗੂੰਜ ਉਠੇ ਨੇ ਇਸ ਦੇ ਰਾਗ ਅਨਾਦ।

*ਕਰਨੈਲ ਸਿੰਘ ਅਸਪਾਲ*

## ਸਹਾਇਤਾ

ਜਥੇਦਾਰ ਸੇਵਾ ਸਿੰਘ ਜੀ ਦਿੱਲੀ ਵਲੋਂ ਸਵਰਗੀ ਜੀਵਨ ਸਾਥਨ ਬੀਬੀ ਪ੍ਰੀਤਮ ਕੌਰ ਦੀ ਯਾਦ ਵਿਚ ੧੦੦੦/-

ਸ੍ਰ. ਜੰਗ ਸਿੰਘ ਜੀ ਲਖਨਊ ਵਲੋਂ ਪਿਤਾ ਸੰਤ ਹਰਨਾਮ ਸਿੰਘ ਕਾਮੋਕੇ ਅਤੇ ਮਾਤਾ ਦੇਵਕੀ ਦੀ ਯਾਦ ਵਿਚ ੨੫੦/-

ਸ੍ਰ. ਜਸਬੀਰ ਸਿੰਘ ਸਰਪੰਚ ਪਿੰਡ ਹਜ਼ਾਰਾ (ਜਲੰਧਰ) ੨੦੦-

ਨਾਮਧਾਰੀ ਕਲਾਥ ਹਾਊਸ ਡਾਲਟੇਨ ਗੰਜ ਝਾਰਖੰਡ ੧੦੦/



ਪਾਕਿਸਤਾਨ ਦੀ ਨੈਸ਼ਨਲ ਅਸੈਂਬਲੀ (ਪਾਰਲੀਮੈਂਟ) ਦੇ ਮੈਂਬਰ ਰਾਏ ਅਜ਼ੀਜ਼ਉੱਲਾ ਖਾਂ ਦੇ ਸਨਮਾਨ ਵਿਚ ੨੫ ਸਤੰਬਰ, ੨੦੦੪ ਨੂੰ ਅਜੀਤ ਅਖ਼ਬਾਰ ਵਲੋਂ ਇਕ ਸਮਾਰੋਹ ਕੀਤਾ ਗਿਆ। ਇਸ ਅਵਸਰ ਦੀ ਇਕ ਤਸਵੀਰ। ਖੱਬੇ ਤੋਂ ਸ. ਬਰਜਿੰਦਰ ਸਿੰਘ ਹਮਦਰਦ, ਮੁੱਖ ਸੰਪਾਦਕ ਅਜੀਤ, ਸ. ਨਰਿੰਜਣ ਸਿੰਘ ਸਾਥੀ ਉੱਘੇ ਲੇਖਕ, ਰਾਏ ਅਜ਼ੀਜ਼ਉੱਲਾ ਖਾਂ ਸਾਹਿਬ ਅਤੇ ਵਰਿਆਮ ਦੇ ਸੰਪਾਦਕ ਸ. ਜਗਦੀਸ਼ ਸਿੰਘ



ਜਲੰਧਰ ਦੇ ਸੁਰਜੀਤ ਸਿੰਘ ਹਾਕੀ ਸਟੇਡੀਅਮ ਵਿਚ ਆਲ ਇੰਡੀਆ ਸ. ਬਲਵੰਤ ਸਿੰਘ ਕਪੂਰ ਮੈਮੋਰੀਅਲ ਸਕੂਲਜ਼ ਹਾਕੀ ਟੂਰਨਾਮੈਂਟ ਵਿਚ ਮਾਤਾ ਜੀ ਸਰਦਾਰਨੀ ਪ੍ਰਕਾਸ਼ ਕੌਰ ਖਿਲਾੜੀਆ ਦਾ ਸਤਿਕਾਰ ਕਬੂਲਦੇ ਹੋਏ।



ਟੂਰਨਾਮੈਂਟ ਦੇ ਉਦਘਾਟਨ ਸਮੇਂ ਖਬਿਓਂ ਮਾਤਾ ਪ੍ਰਕਾਸ਼ ਕੌਰ ਜੀ, ਸ਼੍ਰੀਮਤੀ ਭਾਰਦਵਾਜ, ਪਿਛੇ ਸ. ਹਰਦੀਪ ਸਿੰਘ ਕਪੂਰ, ਸ. ਹਰਭਜਨ ਸਿੰਘ ਕਪੂਰ ਪ੍ਰੈਜ਼ੀਡੈਂਟ ਟੂਰਨਾਮੈਂਟ ਕਮੇਟੀ, ਸ਼੍ਰੀ. ਆਈ. ਐਸ. ਭਾਰਦਵਾਜ ਸਾਬਕਾ ਅਗਜ਼ੈਕਟਿਵ ਅਫਸਰ ਜਲੰਧਰ ਮਿਊਂਸਪੈਲਟੀ, ਸ. ਗੁਰਸ਼ਰਨ ਸਿੰਘ ਕਪੂਰ ਅਤੇ ਸ. ਤੀਰਥ ਸਿੰਘ ਕਪੂਰ

Registerd No. PB (0016) 2003 MONTHLY WARIAM Ladowali Road, Jalandhar- 144001
Regd. RNI No. 264533/75 Nov.-2004



ਸਤਿਗੁਰੂ ਜੀ ਅਤੇ ਭਾਰਤ ਦੇ ਸਾਬਕਾ ਰਾਸ਼ਟਰਪਤੀ ਡਾ. ਸ਼ੰਕਰ ਦਿਆਲ ਸ਼ਰਮਾ





ਸੰਪਾਦਕ ਵਰਿਆਮ ਨੂੰ ਖੁਸ਼ਿਆ ਬਖਸ਼ਦੇ ਹੋਏ ਸਤਿਗੁਰੂ ਜਗਜੀਤ ਸਿੰਘ ਜੀ।

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ
ਫੋਨ - 2222543, ਨਿਵਾਸ- 2456289